ੴ ਸਤਿਗੁਰ ਪ੍ਰਸਾਦਿ

# ਭਗਤ ਕਬੀਰ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਦੀ ਸਾਲ 1995-96 ਦੀ ਪ੍ਰਤਿਯੋਗਤਾ ਵਿਚ
**ਦੂਜਾ ਸਥਾਨ ਪ੍ਰਾਪਤ ਕਰਨ ਵਾਲਾ ਲੇਖ**

**ਡਾ. ਇੰਦਰਜੀਤ ਸਿੰਘ ਵਾਸੂ**
ਫਗਵਾੜਾ।

ਵਿਸ਼ੇਸ਼ ਸਹਿਯੋਗ :
**ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,**
**ਪਟਿਆਲਾ।**
**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।**
**ਬਿਲੂ ਮਾਊਂਟ ਗੁਰਦੁਆਰਾ, ਰੀਡਿੰਗ (ਅਮਰੀਕਾ)**
**(ਸ. ਜਸ਼ਿੰਦਰ ਸਿੰਘ ਸਿੱਧੂ ਰਾਹੀਂ)**

1997
ਗੁਰੂ ਨਾਨਕ ਦੇਵ ਮਿਸ਼ਨ ਲੜੀ—471

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1, ਢਿੱਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ।

ਭੇਟਾ : 9-00 ਰੁਪਏ

# ਭਗਤ ਕਬੀਰ

ਭਗਤ ਕਬੀਰ ਮੱਧ ਕਾਲ ਦੇ ਕ੍ਰਾਂਤੀਕਾਰੀ ਭਗਤ ਹੋਏ ਹਨ। ਇਨ੍ਹਾਂ ਨੇ ਉਤਰੀ ਭਾਰਤ ਵਿਚ ਭਗਤੀ ਲਹਿਰ ਦੀ ਅਗਵਾਈ ਕੀਤੀ ਤੇ ਨਿਰਗੁਣਵਾਦੀ ਭਗਤੀ ਭਾਵਨਾ ਦਾ ਪ੍ਰਚਾਰ ਕੀਤਾ। ਇਨ੍ਹਾਂ ਦਾ ਜਨਮ 1398 ਈਸਵੀ (ਜੇਠ ਸੁਦੀ 15, 1455 ਬਿਕਰਮੀ) ਵਿਚ ਹੋਇਆ। ਰਵਾਇਤ ਅਨੁਸਾਰ ਕਿਸੇ ਵਿਧਵਾ ਬ੍ਰਾਹਮਣੀ ਨੇ ਇਨ੍ਹਾਂ ਨੂੰ ਜਨਮ ਦੇ ਕੇ ਸਮਾਜਕ ਕਰੋਪੀ ਤੋਂ ਬਚਣ ਲਈ, ਬਨਾਰਸ ਦੇ ਨੇੜੇ ਲਹਿਰਤਲਾਬ ਦੇ ਕੰਢੇ ਛਡ ਦਿਤਾ ਜਿਥੋਂ ਨੀਰੂ (ਨਾਮਾਂਤਰ ਅਲੀ) ਨਾਂ ਦੇ ਨਿਰਸੰਤਾਨ ਮੁਸਲਮਾਨ ਜੁਲਾਹੇ ਨੇ ਘਰ ਚੁੱਕ ਲਿਆਂਦਾ ਤੇ ਉਸ ਦੀ ਪਤਨੀ ਨੀਮਾਂ ਨੇ ਪੁੱਤਰ ਵਾਂਗ ਪਾਲਿਆ ਤੇ ਵਡਾ ਹੋਣ ਤੇ ਕਬੀਰ ਨਾਂ ਰਖਿਆ। ਇਨ੍ਹਾਂ ਦੀ ਪਾਲਨਾ ਇਸਲਾਮਕ ਪਿਛੋਕੜ ਵਿਚ ਹੋਈ ਪਰ ਕਿਉਂਕਿ ਸੰਸਕਾਰਾਂ ਕਰਕੇ ਇਹ ਹਿੰਦੂ ਅਥਵਾ ਬ੍ਰਾਹਮਣ ਸਨ, ਇਸ ਕਰਕੇ ਇਨ੍ਹਾਂ ਦੀ ਬਾਣੀ ਵਿਚ ਹਿੰਦੂ ਤੇ ਇਸਲਾਮੀ ਸੰਸਕ੍ਰਿਤੀ ਦਾ ਮਿਸ਼ਰਨ ਮਿਲਦਾ ਹੈ।[1]

ਭਗਤ ਕਬੀਰ ਦੇ ਸਮੇਂ ਪੁਰੋਹਤਾਈ ਕਰਮਕਾਂਡ ਦਾ ਬੋਲਬਾਲਾ ਸੀ। ਧਾਰਮਕ ਰਸਮਾਂ ਦੇ ਕਰਨ ਕਰਾਉਣ ਵਿਚ ਬ੍ਰਾਹਮਣਾਂ ਦੀ ਅਜਾਰੇਦਾਰੀ ਸੀ। ਇਸ ਕਰਕੇ ਸਾਧਾਰਨ ਜਨਤਾ ਇਨ੍ਹਾਂ ਤੋਂ ਬੇਜ਼ਾਰ ਸੀ। ਕਈ ਸਦੀਆਂ ਪਹਿਲਾਂ ਬੁੱਧ-ਮਤ ਜੈਨ-ਮਤ, ਨਾਥ-ਜੋਗੀ ਆਦਿ ਬ੍ਰਾਹਮਣੀ ਜੂਲੇ ਤੋਂ ਮੁਕਤੀ ਪ੍ਰਾਪਤ ਕਰ ਚੁਕੇ ਸਨ। ਇਸ ਸਮੇਂ ਹੇਠਲੀਆਂ ਜਾਤਾਂ ਵਿਚੋਂ ਕਈ ਮਹਾਂਪੁਰਸ਼ ਪੈਦਾ ਹੋਏ ਜਿਨ੍ਹਾਂ ਨੇ ਆਪਣੇ ਕਿਰਦਾਰ ਨਾਲ ਇਹ ਸਿੱਧ ਕਰ ਦਿੱਤਾ ਕਿ ਪ੍ਰਾਣੀ ਜਨਮ ਕਰਕੇ ਨਹੀਂ, ਕਰਮ ਕਰਕੇ ਉੱਚਾ ਹੈ। ਭਗਤੀ ਹਰ ਵਿਅਕਤੀ ਦਾ ਜਨਮ-ਸਿੱਧ ਅਧਿਕਾਰ ਹੈ ਤੇ ਇਹ ਮਨੁੱਖ ਨੂੰ ਸ੍ਰੇਸ਼ਟ ਬਣਾ ਦਿੰਦੀ ਹੈ। ਇਨ੍ਹਾਂ ਮਹਾਂ-ਪੁਰਸ਼ਾਂ ਦੁਆਰਾ ਚਲਾਈ ਲਹਿਰ ਭਗਤੀ ਲਹਿਰ ਕਰਕੇ ਜਾਣੀ ਗਈ ਜਿਸਦਾ ਆਧਾਰ ਭਗਤੀ ਭਾਵਨਾ ਸੀ ਤੇ ਜੋ ਨਿਰੋਲ ਭਾਰਤੀ ਤੇ ਦੇਸੀ ਸੀ।[2] ਇਹ ਲਹਿਰ ਅਸਲ ਵਿਚ ਬ੍ਰਾਹਮਣਵਾਦ ਦੇ ਸੁੱਕੇ ਫਲਸਫੇ ਵਿਰੁੱਧ ਪ੍ਰਤੀਕਰਮ ਦੇ ਫਲੋ-ਸਰੂਪ ਸਾਹਮਣੇ ਆਈ। ਇਸ ਲਹਿਰ ਦੇ ਆਗੂਆਂ ਨੇ ਕਾਜੀਆਂ ਤੇ ਬ੍ਰਾਹਮਣਾਂ ਦੇ ਕਿਰਦਾਰ ਦੀ ਇਕੋ ਜਿੰਨੀ ਨਿਖੇਧੀ ਕੀਤੀ। ਵਿਅਕਤੀਗਤ ਮਨ ਦੀ ਸੁਤੰਤਰਤਾ, ਸੱਚ ਦੀ ਤਲਾਸ਼, ਰੀਤੀ-ਰਿਵਾਜਾਂ ਦੀ ਪੁੱਛ-ਪੜਤਾਲ, ਜ਼ਾਤ ਪਾਤ ਦੀ ਨਿਖੇਧੀ ਤੇ ਔਰਤ ਦੀ ਰੂਹਾਨੀ ਸ਼ਕਤੀ ਦੇ ਆਦਰਸ਼ ਇਸ ਲਹਿਰ ਦੇ ਵਡੇ ਆਸ਼ੇ ਸਨ। ਗੁਰੂ ਅਰਜਨ ਦੇਵ ਜੀ ਨੇ ਭਗਤ ਕਬੀਰ ਤੋਂ ਬਿਨਾਂ ਹੋਰ ਭਗਤਾਂ—ਨਾਮਦੇਵ, ਰਵਿਦਾਸ, ਰਾਮਾਨੰਦ, ਪਰਮਾਨੰਦ, ਤ੍ਰਿਲੋਚਨ, ਧੰਨਾ, ਬੇਣੀ, ਸੈਣ, ਜੈਦੇਵ, ਪੀਪਾ, ਸਧਨਾ, ਸੂਰਦਾਸ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਕਿਉਂਕਿ ਭਗਤਾਂ ਦੁਆਰਾ ਸੁਝਾਇਆ

ਮੁਕਤੀ ਦਾ ਰਾਹ ਗੁਰਮਤਿ ਨਾਲ ਮੇਲ ਖਾਂਦਾ ਸੀ ।

ਭਗਤ ਕਬੀਰ ਜੀ ਦੀ ਜੀਵਨ-ਕਥਾ ਕਾਲਪਨਿਕ ਕਹਾਣੀਆਂ ਦੇ ਮਿਸ਼ਰਨ ਨਾਲ ਇੰਨੀ ਧੁੰਦਲੀ ਹੋ ਗਈ ਹੈ ਕਿ ਅਸਲੀਅਤ ਦੀ ਪਛਾਣ ਕਰਨ ਬੜੀ ਕਠਿਨ ਹੈ ।[3] ਪਰ ਉਨ੍ਹਾਂ ਦੀ ਬਾਣੀ ਇਕ ਅਜੇਹਾ ਸੋਮਾ ਹੈ ਜਿਸ ਵਿਚ ਉਨ੍ਹਾਂ ਦੀ ਪਰਪੱਕ ਵਿਚਾਰਧਾਰਾ ਤੇ ਅਦੁਤੀ ਸ਼ਖਸੀਅਤ ਦਾ ਪਤਾ ਲਗਦਾ ਹੈ । ਗੁਰੂ ਅਮਰਦਾਸ ਜੀ ਅਨੁਸਾਰ ਭਗਤ ਕਬੀਰ ਨੂੰ ਮੁਕਤ-ਪੱਦ ਪ੍ਰਾਪਤ ਸੀ । ਉਨ੍ਹਾਂ ਦਾ ਇਹ ਕਥਨ ਇਸ ਗੱਲ ਦੀ ਸ਼ਾਹਦੀ ਭਰਦਾ ਹੈ, 'ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰਿ ਤੇ ਗਤਿ ਪਾਈ ।'[4] ਭਗਤ ਰਵਿਦਾਸ ਜੀ ਅਨੁ-ਸਾਰ ਆਪ ਨੇ ਆਪਣੀ ਸ਼ਰੀਅਤ-ਪਸੰਦ ਪਿਤਾ-ਪੁਰਖੀ ਤੋਂ ਪਰੇ ਹੱਟ ਕੇ, ਉੱਚੀ ਰਹਿਨੀ ਤੇ ਪ੍ਰਭੂ-ਭਗਤੀ ਦੁਆਰਾ ਤਿੰਨ ਲੋਕਾਂ ਵਿਚ ਪ੍ਰਸਿਧੀ ਪ੍ਰਾਪਤ ਕੀਤੀ ।[5]

ਭਗਤ ਕਬੀਰ ਸੁਤੰਤਰ ਵਿਅਕਤਿਤੱਵ ਦੇ ਮਾਲਕ ਸਨ । ਬ੍ਰਾਹਮਣੀ ਆਚਾਰ ਦੀ ਨਿਰਾਰਥਕ ਪੂਜਾ, ਸੰਸਕਾਰਾਂ ਦੀ ਵਿਚਾਰਹੀਣ ਗੁਲਾਮੀ, ਕਿਸੇ ਸੰਪਰਦਾਇ ਨਾਲ ਬੱਝ ਕੇ ਰਹਿਣਾ, ਉਨ੍ਹਾਂ ਨੂੰ ਪਸੰਦ ਨਹੀਂ ਸੀ । ਮਾਨਵ ਦੀ ਸੁਤੰਤਰਤਾ ਲਈ ਉਹ ਨਿਰੰਤਰ ਸੰਘਰਸ਼ਸ਼ੀਲ ਰਹੇ । ਉਨ੍ਹਾਂ ਦਾ ਆਦਰਸ਼, ਬਿਨਾਂ ਜਾਤ, ਕੁੱਲ ਜਾਂ ਪਦਵੀ ਦਾ ਖਿਆਲ ਕੀਤਿਆਂ, ਸਮਾਨ ਮਰਿਯਾਦਾ ਦਾ ਪ੍ਰਗਟਾਵਾ ਕਰਨਾ ਸੀ । ਉਨ੍ਹਾਂ ਨੇ ਵਰਣ ਤੇ ਸੰਪਰਦਾਵਾਂ ਦੇ ਬੰਧਨਾਂ ਨੂੰ ਤੋੜਿਆ, ਮਾਨਵ ਨੂੰ ਸੁਤੰਤਰ ਵਾਤਾਵਰਣ ਦਿਤਾ ਤੇ ਉਸ ਨੂੰ ਇਕੋ ਜਿਹਾ ਸਨਮਾਨ ਦੇਣ ਦੀ ਪ੍ਰੇਰਣਾ ਦੇ ਕੇ, ਮਹਾਤਮਾ ਬੁੱਧ ਦੇ ਅਧੂਰੇ-ਕੰਮ ਨੂੰ ਪੂਰਾ ਕੀਤਾ ।

ਪ੍ਰਸਿਧ ਇਤਿਹਾਸਕ ਪੁਸਤਕ ਆਈਨੇ ਅਕਬਰੀ ਅਨੁਸਾਰ ਉਹ ਪੱਕੇ ਅਦਵੈਤਵਾਦੀ ਸਨ ।[7] ਉਨ੍ਹਾਂ ਨੇ ਬ੍ਰਹਮ ਤੋਂ ਭਿੰਨ ਹੋਰ ਕਿਸੇ ਨੂੰ ਪਰਮਸੱਤਾ ਨਹੀਂ ਮੰਨਿਆ ਤੇ ਸਰਵਵਿਆਪੀ ਨਿਰਾਕਾਰ ਦੀ ਉਪਾਸਨਾ ਕੀਤੀ । ਇਸ ਸੰਦਰਭ ਵਿਚ ਇਕ ਗੱਲ ਵਿਸ਼ੇਸ਼ ਹੈ ਕਿ ਉਨ੍ਹਾਂ ਨੇ ਆਪਣੇ ਗੁਰੂ ਰਾਮਾਨੰਦ ਨੂੰ ਵੀ ਅਵਤਾਰ-ਪੂਜਾ ਤੋਂ ਹਟਾ ਕੇ ਸ਼ਬਦ-ਮਾਰਗੀ ਬਣਾਇਆ । ਆਦਿ ਗ੍ਰੰਥ ਵਿਚ ਸ੍ਰੀ ਰਾਮਾਨੰਦ ਦਾ ਇਕ ਸ਼ਬਦ ਹੈ ਜਿਸ ਵਿਚ ਉਨ੍ਹਾਂ ਨੇ ਇਸ ਤਬਦੀਲੀ ਦਾ ਵਰਨਣ ਕੀਤਾ ਹੈ ਜਿਸ ਵਿਚ ਉਹ ਬਾਹਰਲੀ ਪਾਠ-ਪੂਜਾ ਦਾ ਖੰਡਨ ਤੇ ਪਰਮ ਹਕੀਕਤ ਨੂੰ ਅੰਦਰੋਂ ਲੱਭਣ ਦੇ ਆਸ਼ੇ ਦਾ ਮੰਡਨ ਕਰਦੇ ਹਨ ।[8]

ਕਬੀਰ ਕਪੜਾ ਬੁਨਣ ਵਾਲਾ ਕਿਰਤੀ ਜੁਲਾਹਾ ਸੀ ਪਰ ਉਸ ਨੇ ਆਪਣੇ ਮਜ਼ਦੂਰ ਜੀਵਨ ਨੂੰ ਆਪਣੀ ਰੂਹਾਨੀ ਜ਼ਿੰਦਗੀ ਵਿਚ ਰੁਕਾਵਟ ਨਹੀਂ ਬਣਨ ਦਿਤਾ । ਡਾ. ਸਤਨਾਮ ਸਿੰਘ ਸ਼ਰਮਾ ਅਨੁਸਾਰ ''ਉਹ ਇਕ ਪਾਸੇ ਨਿਰਅੱਖਰ ਭਟਾਚਾਰੀਆ ਸੀ ਜਿਸ ਨੇ ਸਿਆਹੀ ਅਰ ਕਾਗਜ਼ ਨੂੰ ਛੁਹਿਆ ਤਕ ਨਹੀਂ ਤੇ ਦੂਜੇ ਉਹ ਗਿਆਨ, ਪ੍ਰੇਮ ਤੇ ਅਨੁਭੂਤੀ ਦਾ ਅਗਾਧ ਭੰਡਾਰ ਸੀ ।''[9] ਸਾਹਸ ਤੇ ਸ਼ਕਤੀ ਵਿਚ ਉਹ ਬੇਜੋੜ ਸੀ । ਉਸ ਨੇ ਰੂੜੀਵਾਦ ਦਾ ਖੰਡਨ ਕੀਤਾ । ਇਸ ਖੰਡਨ ਵਿਚ ਹਿੰਦੂਆਂ ਦੀ ਮੂਰਤੀ ਪੂਜਾ, ਅਵਤਾਰਵਾਦ ਤੇ ਮੁਸਲਮਾਨਾਂ ਦਾ ਪੈਗੰਬਰ, ਰੋਜ਼ਾਂ, ਨਿਮਾਜ਼, ਕੁਰਬਾਨੀ ਆਦਿ ਸਭ ਕੁਝ ਆ ਜਾਂਦਾ ਹੈ ।[10]

ਭਗਤ ਕਬੀਰ ਨੇ ਆਪਣੀ ਰਿਹਾਇਸ਼ ਬਨਾਰਸ ਤੇ ਇਸ ਦੇ ਆਲੇ ਦੁਆਲੇ ਹੀ ਰੱਖੀ ।

ਇਕ ਵਾਰ ਆਪ ਨੂੰ ਸਿਕੰਦਰ ਲੋਧੀ ਨੇ, ਇਕ ਹਮਲੇ ਸਮੇਂ ਗ੍ਰਿਫਤਾਰ ਕਰਕੇ ਕਈ ਕਸ਼ਟ ਦਿਤੇ। ਭਗਤ ਕਬੀਰ ਨੇ ਆਪਣੇ ਇਕ ਸ਼ਬਦ ਵਿਚ ਇਸ ਗੱਲ ਦਾ ਸੰਕੇਤ ਕੀਤਾ ਹੈ ਕਿ ਉਸ ਨੂੰ ਹਾਥੀ ਅਗੇ ਸੁਟਿਆ ਗਿਆ ਪਰ ਹਾਥੀ ਡਰ ਕੇ ਭੱਜ ਗਿਆ। ਇਸ ਚਮਤਕਾਰ ਨੂੰ ਵੇਖ ਕੇ ਰਾਜੇ ਨੇ ਉਸ ਨੂੰ ਰਿਹਾਅ ਕਰ ਦਿਤਾ।[11]

ਆਪ 120 ਸਾਲ ਦੀ ਉਮਰ ਭੋਗ ਕੇ ਸੰਨ 1518 ਈ. ਵਿਚ ਮਗਹਰ ਨਗਰ ਵਿਖੇ ਅਕਾਲ ਚਲਾਣਾ ਕਰ ਗਏ। ਜੀਵਨ ਦੇ ਆਖਰੀ ਹਿੱਸੇ ਵਿਚ ਆਪ ਇਥੇ ਇਸ ਮਾਨਤਾ ਨੂੰ ਤੋੜਨ ਲਈ ਆ ਵੱਸੇ ਸਨ ਕਿ ਮਗਹਰ ਵਿਚ ਪ੍ਰਾਣ ਤਿਆਗਣ ਵਾਲਾ ਖੋਤੇ ਦੀ ਜੂਨ ਵਿਚ ਪੈਂਦਾ ਹੈ। ਆਪ ਜੀ ਦੇ ਨਾਮ ਤੇ ਇਕ 'ਕਬੀਰ ਪੰਥ' ਵੀ ਚਲਿਆ ਜਿਸ ਵਿਚ ਬਹੁਤਾ ਕਰਕੇ ਨੀਵੀਆਂ ਜਾਤਾਂ ਦੇ ਲੋਕ ਸ਼ਾਮਲ ਹੋਏ।[12]

## ਰਚਨਾ

ਗੁਰੂ ਗ੍ਰੰਥ ਸਾਹਿਬ ਵਿਚ, ਆਪ ਜੀ ਦੇ ਸ਼ਬਦਾਂ, ਪਉੜੀਆਂ ਤੇ ਸਲੋਕਾਂ ਦੀ ਕੁੱਲ ਗਿਣਤੀ 532 ਹੈ।[13] ਆਦਿ ਗ੍ਰੰਥ ਤੋਂ ਬਾਹਰ ਵੀ ਆਪ ਜੀ ਦੀ ਕਾਫੀ ਰਚਨਾ ਮਿਲਦੀ ਹੈ। ਭਗਤ ਕਬੀਰ ਨੇ ਆਪਣੀ ਰਚਨਾ ਵਿਚ, ਸੰਸਾਰ ਮਾਇਆ, ਰੱਬ ਤੇ ਮਨੁੱਖ ਦੇ ਆਪਸੀ ਸੰਬੰਧਾਂ ਦੀ ਇਸ ਤਰ੍ਹਾਂ ਵਿਆਖਿਆ ਕੀਤੀ ਹੈ ਜਿਸ ਨਾਲ ਉਸ ਦੀ ਇਹ ਕ੍ਰਿਤ ਮਨੁੱਖ ਤੇ ਮਨੁੱਖੀ ਸਮਾਜ ਲਈ ਸਾਰਥਕ ਤੇ ਲਾਹੇਵੰਦੀ ਬਣ ਗਈ ਹੈ। ਕਬੀਰ-ਬਾਣੀ ਵਿਚੋਂ ਮਨੁੱਖ ਦੇ ਮੂਲ ਸਰੋਕਾਰ ਪਰਮਾਤਮਾ ਦੀ ਪ੍ਰਾਪਤੀ ਤੇ ਇਸ ਨਾਲ ਸੰਬੰਧਤ ਅਧਿਆਤਮਕ ਸਾਧਨਾਂ, ਮਾਨਵੀ ਹਸਤੀ ਦਾ ਸੰਕਟ ਤੇ ਇਸ ਦਾ ਸਮਾਧਾਨ, ਮਾਨਵ ਪਰਿਵਰਤਨ, ਨਵੇਂ ਮਨੁੱਖ ਦੀ ਸਿਰਜਨਾ, ਮਨੁੱਖੀ ਜੀਵਨ ਜਾਚ ਆਦਿ ਵਿਸ਼ਿਆਂ ਦਾ ਨਿਖੇੜਾ ਕੀਤਾ ਜਾ ਸਕਦਾ ਹੈ ਤੇ ਇਨ੍ਹਾਂ ਦੇ ਅਧਾਰ ਤੇ ਉਤਮ ਮਾਨਵੀ ਸਭਿਆਚਾਰ ਦੇ ਉਘੜਵੇਂ ਪੱਖਾਂ ਨੂੰ ਨਿਹਾਰਿਆ ਜਾ ਸਕਦਾ ਹੈ। ਇਨ੍ਹਾਂ ਸਾਰੇ ਪੱਖਾਂ ਬਾਰੇ ਵੇਰਵੇ ਸਾਹਿਤ ਚਰਚਾ ਹੇਠ ਲਿਖੇ ਢੰਗ ਨਾਲ ਕੀਤੀ ਜਾਂਦੀ ਹੈ।

## ਸੰਸਾਰ ਦਾ ਸੰਕਲਪ

ਅਧਿਆਤਮਵਾਦੀਆਂ ਵਿਚ ਸਦਾ ਇਹ ਦਿਲਚਸਪੀ ਰਹੀ ਹੈ ਕਿ ਸੰਸਾਰ ਦੀ ਅਨੇਕਤਾ ਪਿਛੇ ਇਕਸੁਰ ਕਰਨ ਵਾਲੀ ਹਕੀਕਤ ਹੈ।[14] ਕਬੀਰ ਲਈ ਸੰਸਾਰ ਰੱਬ ਤੋਂ ਭਿੰਨ ਨਹੀਂ। ਉਹ ਸੰਸਾਰ ਦੀ ਅਨੇਕਤਾ ਵਿਚੋਂ ਰੱਬ ਦੇ ਦੀਦਾਰ ਕਰਦਾ ਹੈ।[15] ਉਹ ਆਖਦਾ ਹੈ ਕਿ ਰੱਬ ਜਗਤ ਦਾ ਤਮਾਸ਼ਾ ਲਗਾਉਣ ਵਾਲਾ ਬਾਜ਼ੀਗਰ ਹੈ, ਜਦੋਂ ਉਹ ਆਪਣੇ ਸ੍ਵਾਂਗ ਨੂੰ ਸਮੇਟ ਲੈਂਦਾ ਹੈ, ਫਿਰ ਉਹ ਆਪਣੇ ਆਪ ਸੁੰਨ ਹੋ ਕੇ ਬੈਠ ਜਾਂਦਾ ਹੈ।[16] ਇਹ ਸੰਸਾਰ ਇਕ ਜਾਦੂ ਜਿਹਾ ਹੈ ਜਿਸ ਦੀ ਅਸਲੀਅਤ ਕੁਝ ਹੋਰ ਹੈ ਪਰ ਵੇਖਣ ਵਿਚ ਬੜਾ ਮਨਮੋਹਕ ਜਾਪਦਾ ਹੈ। ਇਸ ਨਾਲ ਲਗਾਵ ਪੈਦਾ ਕਰਕੇ ਕਿਸੇ ਦੇ ਹੱਥ ਪੱਲੇ ਕੁਝ ਨਹੀਂ ਪੈਂਦਾ।[17]

ਦ੍ਰਿਸ਼ਟਮਾਨ ਜਗਤ ਮਾਇਆ ਦਾ ਪ੍ਰਪੰਚ ਹੈ। ਇਸ ਲਈ ਇਹ ਮਿਥਿਆ ਹੈ।[18] ਸੰਸਾਰ ਚਲਦੀ ਸਰਾਂ ਹੈ ਜਿਥੇ ਸਦੀਵ ਕਾਲ ਕੋਈ ਨਹੀਂ ਰਹਿ ਸਕਦਾ। ਜਿਹੜਾ ਜਿੱਥੇ

ਰਸਤੇ ਤੇ ਨਹੀਂ ਚਲਦਾ, ਉਸ ਨੂੰ ਧੱਕੇ ਖਾਣੇ ਪੈਂਦੇ ਹਨ। ਬਾਲਕ, ਬਜ਼ੁਰਗ, ਜਵਾਨ ਸਭ ਨੂੰ ਜਮ ਲੈ ਜਾਂਦਾ ਹੈ। ਬਲਵਾਨ ਮੌਤ, ਰਾਜਾ ਪਰਜਾ, ਧਨਵਾਨ, ਨਿਰਧਨ ਆਦਿ ਸਭ ਨੂੰ ਮਾਰਦੀ ਹੈ।

ਸੰਸਾਰ ਦੀ ਨਾਸ਼ਮਾਨਤਾ ਦਾ ਇਹ ਭਾਵ ਭਗਤ ਕਬੀਰ ਨੂੰ ਨਿਰਾਸ਼ ਨਹੀਂ ਕਰਦਾ। ਇਸੇ ਕਰਕੇ ਉਹ ਆਖਦਾ ਹੈ ਕਿ ਰੱਬ ਦੇ ਸੇਵਕ ਮੌਤ ਨੂੰ ਜਿੱਤ ਲੈਂਦੇ ਹਨ, ਉਹ ਆਵਾਗਵਨ ਤੋਂ ਸੁਤੰਤਰ ਹੋ ਜਾਂਦੇ ਹਨ, ਉਹ ਮਰਦੇ ਨਹੀਂ। ਉਹ ਪੁੱਤਰ, ਪਤਨੀ, ਧੰਨ, ਪਦਾਰਥਾਂ ਆਦਿ ਦਾ ਮੋਹ ਤਿਆਗ ਦਿੰਦੇ ਹਨ। ਇਨ੍ਹਾਂ ਤੋਂ ਸੁਤੰਤਰ ਹੋ ਕੇ ਅਸੀਮ ਪਰਮਾਤਮਾ ਨਾਲ ਇਕਸੁਰ ਹੁੰਦੇ ਹਨ।[19]

## ਮਾਇਆ ਦਾ ਸੰਕਲਪ

ਭਗਤ ਕਬੀਰ ਨੇ ਮਾਇਆ ਨੂੰ ਇਕ ਬਲਵਾਨ ਸ਼ਕਤੀ ਦੇ ਰੂਪ ਵਿਚ ਚਿਤਵਿਆ ਹੈ ਜਿਸਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਛੱਲ ਲਏ ਹਨ। ਤਿੰਨ ਲੋਕ ਇਸ ਸੁਪਨੀ ਦੇ ਡੰਗੇ ਹੋਏ ਹਨ।[20] ਇਹ ਜੀਵਾਂ ਨੂੰ ਭਟਕਾਉਣ ਵਾਲੀ ਤੇ ਲਾਲਚ ਵਿਚ ਫਸਾਉਣ ਵਾਲੀ ਹੈ।[21] ਇਸ ਵਿਚ ਗਲਤਾਨ ਵਿਅਕਤੀ ਅੰਤ ਤੇ ਬਰਬਾਦ ਹੋ ਜਾਂਦਾ ਹੈ। ਮਾਇਆ ਜੀਵਾਂ ਨੂੰ ਭੁਲਾ ਕੇ ਮੌਤ ਦੇ ਦਰ ਤੇ ਪੁਚਾ ਦਿੰਦੀ ਹੈ।

ਮਾਇਆ ਸਦਾ ਸੁਹਾਗਣ ਨਾਰ ਹੈ। ਇਸ ਨੂੰ ਹਰ ਮਨੁੱਖ ਆਪਣੀ ਇਸਤਰੀ ਬਣਾ ਕੇ ਰਖਣਾ ਚਾਹੁੰਦਾ ਹੈ। ਜੇ ਇਸ ਦਾ ਮਾਲਕ ਮਨੁੱਖ ਮਰ ਜਾਏ ਤਾਂ ਇਹ ਮਾਇਆ ਰੋਂਦੀ ਨਹੀਂ ਕਿਉਂਕਿ ਇਸ ਦਾ ਕੋਈ ਹੋਰ ਰਾਖਾ ਪੈਦਾ ਹੋ ਜਾਂਦਾ ਹੈ। ਮਨੁੱਖ ਮਾਇਕ ਪਦਾਰਥਾਂ ਦੇ ਭੋਗਾਂ ਰਾਹੀਂ ਨਰਕ ਸਹੇੜ ਲੈਂਦਾ ਹੈ।[22]

ਮਾਇਆ ਨੂੰ ਵੇਖ ਕੇ ਸੰਸਾਰ ਖੁਸ਼ ਹੁੰਦਾ ਹੈ ਪਰ ਸੰਤਾਂ ਨੂੰ ਇਹ ਜ਼ਹਿਰ ਵਾਂਗ ਲਗਦੀ ਹੈ। ਇਹ ਹਮੇਸ਼ਾਂ ਵੇਸਵਾ ਵਾਂਗ ਸ਼ਿੰਗਾਰ ਕਰੀ ਰਖਦੀ ਹੈ ਪਰ ਸੰਤਾਂ ਦੀ ਫਿਟਕਾਰੀ ਹੋਈ ਉਹਨਾਂ ਤੋਂ ਪਰੇ ਰਹਿੰਦੀ ਹੈ। ਸੰਤਾਂ ਨੂੰ ਇਹ ਗ੍ਰਸਣ ਦੀ ਕੋਸ਼ਿਸ਼ ਕਰਦੀ ਹੈ ਪਰ ਇਹ ਸਫਲ ਨਹੀਂ ਹੁੰਦੀ ਕਿਉਂਕਿ ਉਹਨਾਂ ਤੇ ਗੁਰੂ ਦੀ ਮਿਹਰ ਹੈ।[24]

ਮਾਇਆ ਤੋਂ ਬਿਨਾਂ ਗ੍ਰਹਿਸਤੀਆਂ, ਤਪੀਆਂ ਤੇ ਤਿਆਗੀਆਂ ਕਿਸੇ ਦਾ ਵੀ ਨਿਰਬਾਹ ਨਹੀਂ ਹੋ ਸਕਦਾ। ਇਹ ਮਨੁੱਖ ਦੀ ਜੀਵਨ ਸਾਧਨ ਹੈ। ਜਦੋਂ ਤਕ ਮਨੁੱਖ ਦੇ ਅੰਦਰ ਜਿੰਦ ਹੈ, ਇਹ ਉਸ ਦੇ ਨਾਲ ਰਹਿੰਦੀ ਹੈ। ਜਿੰਦ ਨਿਕਲਦਿਆਂ ਹੀ ਉਸ ਦਾ ਸਾਥ ਛੱਡ ਜਾਂਦੀ ਹੈ।[25]

ਮਾਇਆ ਮਨੁੱਖ ਤੇ ਰੱਬ ਦੇ ਸੰਬੰਧਾਂ ਨੂੰ ਤੋੜਦੀ ਹੈ, ਇਹ ਸ਼ੈਤਾਨ ਦਾ ਰੂਪ ਹੈ।[26] ਰੱਬ ਦੀ ਯਾਦ ਭੁਲਾ ਕੇ ਵਿਅਕਤੀ ਨੂੰ ਕੁਰਾਹੇ ਪਾਉਂਦੀ ਹੈ, ਇਸ ਲਈ ਮਾਇਕ ਪਦਾਰਥਾਂ ਵਿਚ ਲੱਗੇ ਹੋਏ ਵਿਅਕਤੀ ਨੂੰ ਕਬੀਰ ਲਾਹਨਤਾਂ ਪਾਉਂਦਾ ਹੈ। ਮਾਇਕ ਦੌੜ ਇਕ ਨਾਟਕ ਹੈ ਜਿਸ ਵਿਚ ਗਲਤਾਨ ਵਿਅਕਤੀ ਅੰਤ ਵਿਚ ਮੌਤ ਦੀ ਗੋਦ ਵਿਚ ਸੌਂਦੇ ਜਾਂਦੇ ਹਨ। ਕਬੀਰ ਇਸੇ ਲਈ ਅਰਦਾਸ ਕਰਦਾ ਹੈ ਕਿ ਸਤਿਗੁਰੂ ਆਪਣੇ ਸ਼ਬਦ ਦੁਆਰਾ ਇਸ ਨੂੰ ਕਾਬੂ

ਵਿਚ ਰੱਖੇ ।[27]

ਕਬੀਰ ਦਾ ਉਪਰੋਕਤ ਮਾਇਆ ਦਾ ਸੰਕਲਪ ਵਿਅਕਤੀ ਨੂੰ ਨਵੀਂ ਦ੍ਰਿਸ਼ਟੀ ਪ੍ਰਦਾਨ ਕਰਦਾ ਹੈ ਤੇ ਉਸਨੂੰ ਇਸ ਦੇ ਇਕੱਠਾ ਕਰਨ ਵਿਚ ਵਰਤੇ ਜਾਂਦੇ ਅਨੈਤਿਕ ਵਤੀਰੇ ਨੂੰ ਤਿਆਗਣ ਲਈ ਪ੍ਰੇਰਦਾ ਹੈ ।

## ਪਰਮਾਤਮਾ ਦਾ ਸੰਕਲਪ

ਕਬੀਰ ਨਿਰਗੁਣ ਧਾਰਾ ਦਾ ਭਗਤ ਹੈ । ਉਸ ਦਾ ਵਿਸ਼ਵਾਸ ਹੈ ਕਿ ਪਰਮਾਤਮਾ ਜਨਮ ਮਰਨ ਤੋਂ ਰਹਿਤ ਹੈ । ਉਸ ਨੇ ਪਰਮਾਤਮਾ ਨੂੰ ਨਿਰੰਜਨ ਦੇ ਨਾਮ ਨਾਲ ਯਾਦ ਕੀਤਾ ਤੇ ਕਿਹਾ ਕਿ ਮੇਰਾ ਸੁਆਮੀ ਐਸਾ ਹੈ ਜਿਸ ਦਾ ਕੋਈ ਮਾਂ ਬਾਪ ਨਹੀਂ ।[28] ਉਹ ਸਰਬ ਵਿਆਪਕ ਹੈ, ਹਿੰਦੂ-ਮੁਸਲਮ ਦੋਹਾਂ ਵਿਚ ਬੁਨਿਆਦੀ ਹਕੀਕਤ ਦੇ ਸਮਾਨ ਵਰਤਦਾ ਹੈ ।[29] ਪ੍ਰਸਿਧ ਅਧਿਆਤਮਵਾਦੀ ਬੇਲਜ਼ (600 ਬੀ. ਸੀ.) ਅਨੁਸਾਰ ਬੁਨਿਆਦੀ ਹਕੀਕਤ ਇਕ ਹੈ । ਇਸ ਦੀ ਅਨੇਕਤਾ ਭੁਲੇਖਾ ਹੈ ।[30] ਭਗਤ ਕਬੀਰ ਨੇ ਰੱਬ ਨੂੰ ਇਕੋ ਇਕ ਅਸਲੀਅਤ ਦਸਦਿਆਂ ਹੋਇਆਂ ਅਵਤਾਰਵਾਦ ਦਾ ਖੰਡਨ ਕੀਤਾ ਤੇ ਸ਼ਕਤੀਸ਼ਾਲੀ ਸੁਰ ਵਿਚ ਆਖਿਆ ਇਕੋ ਇੱਕ ਪਰਮਹਸਤੀ ਦੇ ਦੁਆਰੇ ਤੇ ਕ੍ਰੋੜਾਂ ਸੂਰਜ ਰੋਸ਼ਨੀ ਦੇ ਰਹੇ ਹਨ । ਕ੍ਰੋੜਾਂ ਦੇਵੀ ਦੇਵਤੇ ਉਸਦੀ ਪੂਜਾ ਅਰਚਨਾ ਕਰ ਰਹੇ ਹਨ । ਮੈਂ ਉਸ ਪ੍ਰਭੂ ਦੀ ਯਾਚਨਾ ਕਰਦਾ ਹਾਂ, ਮੇਰਾ ਕਿਸੇ ਵੀ ਦੇਵੀ ਦੇਵਤੇ ਨਾਲ ਵਾਸਤਾ ਨਹੀਂ ।[31]

ਕਬੀਰ ਦੀ ਉਪਰੋਕਤ ਰੱਬ ਪ੍ਰਤੀ ਧਾਰਨਾ ਮਨੁੱਖੀ ਸਮਾਜ ਲਈ ਬੜੀ ਉਪਯੋਗੀ ਸਿਧ ਹੋਈ ਕਿਉਂਕਿ ਬਹੁਦੇਵਵਾਦ ਮਨੁੱਖਾਂ ਨੂੰ ਵੱਖ ਵੱਖ ਸੀਮਿਤ ਦਾਇਰਿਆਂ ਵਿਚ ਵੰਡਦਾ ਸੀ ਤੇ ਮਨੁੱਖ ਦੀ ਅਨੰਤ ਹੋਣ ਦੀ ਬੁਨਿਆਦੀ ਇੱਛਾ ਨੂੰ ਪੂਰਿਆਂ ਨਹੀਂ ਸੀ ਕਰਦਾ । ਜਰਮਨੀ ਦੇ ਪ੍ਰਸਿਧ ਧਰਮ ਸ਼ਾਸਤਰੀ Feuerbach (1775-1833) ਅਨੁਸਾਰ ਮਨੁੱਖ ਦੀ ਮੂਲ ਪ੍ਰਵਿਰਤੀ ਉਸ ਦੀ ਸੀਮਿਤ ਹੋਣ ਦੀ ਚੇਤਨਾ ਹੈ ।[23] ਦੂਜੇ ਸ਼ਬਦਾਂ ਵਿਚ ਇਸ ਦਾ ਨਿਹਿਤ ਅਰਥ ਇਹ ਹੈ ਕਿ ਉਹ ਆਪਣੀ ਸੀਮਿਤਤਾ ਨੂੰ ਉਲੰਘ ਕੇ ਅਨੰਤ ਹੋਣਾ ਚਾਹੁੰਦਾ ਹੈ । ਪਰਮਾਤਮਾ ਮਨੁੱਖ ਲਈ ਉਸ ਦੀ ਅਨੰਤਤਾ ਦੀ ਦੈਵੀ ਸੰਭਾਵਨਾ ਦਾ ਪ੍ਰਤੀਕ ਬਣਦਾ ਹੈ । ਕਬੀਰ ਦੀ ਰੱਬ ਪ੍ਰਤੀ ਨਿਰਗੁਣਵਾਦੀ ਧਾਰਨਾ ਮਨੁੱਖ ਲਈ ਨਿਰੰਤਰ ਵਿਕਾਸ ਦਾ ਮਾਰਗ ਖੋਲ੍ਹਦੀ ਹੈ ।

## ਮਨੁੱਖ ਦਾ ਮੂਲ ਸਰੋਕਾਰ-ਪਰਮਾਤਮਾ ਦੀ ਪ੍ਰਾਪਤੀ

ਭਗਤ ਕਬੀਰ ਅਨੁਸਾਰ ਮਨੁੱਖ ਦਾ ਮੂਲ ਸਰੋਕਾਰ ਅਥਵਾ ਮੂਲ ਮਨੋਰਥ ਪਰਮਾਤਮਾ ਦੀ ਪ੍ਰਾਪਤੀ ਹੈ ਜਿਸ ਦੀ ਪ੍ਰਤੱਖਤਾ ਲਈ ਜੰਗਲ ਜਾਣ ਦੀ ਲੋੜ ਨਹੀਂ ਸਗੋਂ ਸੰਸਾਰ ਵਿਚ ਰਹਿ ਕੇ ਉਸ ਦੀ ਖੋਜ ਕਰਨੀ ਚਾਹੀਦੀ ਹੈ । ਭਗਤ ਕਬੀਰ ਨੇ ਪੰਡਤਾਂ ਤੇ ਜੋਗੀਆਂ ਦੇ ਅਰਥੋਂ-ਟੁਟੇ ਕਰਮਕਾਂਡ ਦੀ ਨਿਖੇਧੀ ਕੀਤੀ ਤੇ ਪ੍ਰਭੂ ਪ੍ਰਾਪਤੀ ਲਈ ਨਾਮ ਜਪਣ ਦੀ ਸਹਿਜ-ਰੀਤ ਅਪਨਾਉਣ ਤੇ ਜ਼ੋਰ ਦਿਤਾ ।[86] ਉਸਦੇ ਵਿਚਾਰ ਅਨੁਸਾਰ ਵੇਦ-ਪੁਰਾਣ ਆਦਿ ਦੇ

ਪਾਠ ਵਿਅਰਥ ਹਨ ਕਿਉਂਕਿ ਅਜੇਹੇ ਪਾਠ ਵਿਅਕਤੀ ਨੂੰ ਪ੍ਰਭੂ-ਪ੍ਰਾਪਤੀ ਤੇ ਉਸਦੀ ਹਕੀਕਤ ਦਾ ਅਨੁਭਵ ਨਹੀਂ ਕਰਾਉਂਦੇ ।[54]

## ਸ੍ਵੈ-ਪਛਾਣ ਰਾਹੀਂ ਪ੍ਰਭੂ-ਪ੍ਰਾਪਤੀ

ਪ੍ਰਭੂ-ਪ੍ਰਾਪਤੀ ਦੀ ਸਮਸਿਆ ਵਿਅਕਤੀ ਦੇ ਆਪਣੇ ਮੂਲ ਦੀ ਪਛਾਣ ਨਾਲ ਜੁੜੀ ਹੋਈ ਹੈ । ਸਾਂਖ ਤੇ ਅਦਵੈਤਵਾਦੀਆਂ ਅਨੁਸਾਰ ਇਕ ਰਹੱਸਵਾਦੀ ਦਾ ਕਰਤਵ ਆਪਣੀ ਬੁਨਿਆਦੀ ਦਸ਼ਾ ਅਥਵਾ ਆਪਣੇ ਮੂਲ ਰੱਬ ਵਲ ਪਰਤਨਾ ਹੈ ।[35] ਆਪਣੀ ਮਾਨਵਤਾ ਤੇ ਵਿਅਕਤਿਕਤਾ ਦਾ ਨਾਸ਼ ਕਰਨਾ ਹੈ । ਇਸ ਸੰਦਰਭ ਵਿਚ ਭਗਤ ਕਬੀਰ ਵਿਅਕਤੀ ਦੀ ਮੂਲ ਹਸਤੀ ਨੂੰ ਪ੍ਰਭੂ ਦੀ ਅੰਸ਼ ਤੋਂ ਬਿਨਾਂ ਹੋਰ ਕਿਸੇ ਵੀ ਦੁਨੀਆਵੀ ਹਸਤੀ ਦੇ ਅਨੁਰੂਪ ਨਹੀਂ ਮੰਨਦਾ :

ਨਾ ਇਹੁ ਮਾਨਸੁ ਨਾ ਇਹੁ ਦੇਉ । ਨਾ ਇਹੁ ਜਤੀ ਕਹਾਵੈ ਸੇਉ ।
ਨਾ ਇਹੁ ਜੋਗੀ ਨਾ ਅਵਧੂਤਾ । ਨਾ ਇਸੁ ਮਾਇ ਨਾ ਕਾਹੂ ਪੂਤਾ ।
... ... ... ... ... ... ... ... ...
ਕਹੁ ਕਬੀਰ ਇਹੁ ਰਾਮ ਕੀ ਅੰਸੁ । ਜਸ ਕਾਗਦ ਪਰ ਮਿਟੈ ਨਾ ਮੰਸੁ ।[36]

## ਸੰਸਾਰਕ ਅਨੇਕਤਾ ਦਾ ਵਿਘਨਕਾਰੀ ਸਰੂਪ

ਸੰਸਾਰਕ ਅਨੇਕਤਾ ਕੋਲੋਂ ਹਮੇਸ਼ਾਂ ਇਹ ਖਤਰਾ ਬਣਿਆ ਰਹਿੰਦਾ ਹੈ ਕਿ ਉਹ ਵਿਅਕਤੀ ਨੂੰ ਆਪਣੇ ਮੂਲ ਰੂਪ ਤੋਂ ਨਿਖੇੜ ਨਾ ਦੇਵੇ । ਇਸ ਖਤਰੇ ਤੋਂ ਬਚਣ ਲਈ ਲਈ ਭਗਤ ਕਬੀਰ ਸਪਸ਼ਟ ਤੌਰ ਤੇ ਆਖਦਾ ਹੈ ਕਿ ਪ੍ਰਭੂ ਅਨੇਕ ਰੂਪ ਧਾਰ ਕੇ ਸਾਰੇ ਜੀਵਾਂ ਵਿਚ ਵਿਆਪਕ ਹੈ ।[37] ਇਕ ਸੂਫੀ ਫਕੀਰ ਕਰੀਮ ਜੀਲੀ ਦਾ ਕਥਨ ਹੈ ਕਿ ਹਸਤੀ ਸਿਰਫ ਇਕ ਹੈ, ਸਾਰੇ ਦਿਸਦੇ ਫਰਕ, ਹਕੀਕਤ ਦੇ ਦਸਤੂਰ ਪੱਖ ਤੋਂ ਪ੍ਰਗਟਾਵੇ ਹਨ । ਦ੍ਰਿਸ਼ਟਮਾਨ ਹਕੀਕਤ ਦਾ ਬਾਹਰਮੁਖੀ ਪੱਖ ਹਨ ।[38] ਭਗਤ ਕਬੀਰ ਦਾ ਕਥਨ ਇਸ ਸੰਬੰਧ ਵਿਚ ਵਿਸ਼ੇਸ਼ ਮਹੱਤਵਪੂਰਨ ਹੈ ਕਿ ਸਰੀਰ ਤੇ ਬ੍ਰਹਿਮੰਡ ਇਕੋ ਹਸਤੀ ਦੇ ਪ੍ਰਗਟਾਵੇ ਹਨ । ਜਿਵੇਂ :

ਸੋ ਬ੍ਰਹਿਮੰਡਿ ਪਿੰਡਿ ਸੋ ਜਾਨੁ । ਮਾਨ ਸਰੋਵਰਿ ਕਰਿ ਇਸਨਾਨੁ ।[39]

## ਸੰਸਾਰ-ਮੁੱਖਤਾ ਦਾ ਵਿਰੋਧ

ਭਗਤ ਕਬੀਰ ਨੇ ਰੱਬੀ ਸੱਤਾ ਤੋਂ ਵਿਹੀਣ ਸੰਸਾਰ-ਮੁਖਤਾ ਦਾ ਵਿਰੋਧ ਕੀਤਾ ਕਿਉਂਕਿ ਦੁਨੀਆਂ ਦਾ ਪਿਆਰ ਤੇ ਰੱਬ ਦਾ ਪਿਆਰ ਆਪਸ ਵਿਚ ਨਾ ਮਿਲਣਸਾਰ ਤੇ ਨਵੇਕਲੇ ਹਨ ।[40] ਇਸ ਸੰਸਾਰਕ ਵਿਰੋਧ ਵਿਚ ਮਨੁੱਖ ਦੀਆਂ ਵਪਾਰਕ ਰੁਚੀਆਂ[41], ਕ੍ਰਮਾਦਿਕ ਨਾਲ ਸੰਬੰਧਤ ਜ਼ਮੀਰ ਦੀਆਂ ਸੁਭਾਵਿਕ ਕਮਜ਼ੋਰੀਆਂ[42], ਖੁਸ਼ਾਮਦ ਤੇ ਐਬ ਫਰੋਲਣ ਦੀ ਪ੍ਰਕਿਰਤੀ[43], ਰਜੋ, ਤਮੋ, ਸਤੋ ਆਦਿ ਮਾਇਕ ਗੁਣਾਂ ਵਿਚ ਗਲਤਾਨ ਹੋਂਦ ਦਾ ਜੁਭਾ,[44] ਆਦਿ ਸ਼ਾਮਲ ਹਨ । ਕਬੀਰ ਨੇ ਆਪਣੇ ਬਾਰੇ ਕਿਹਾ ਹੈ ਕਿ ਉਹ ਪ੍ਰਭੂ-ਨਾਮ ਦਾ ਵਪਾਰੀ ਹੈ । ਮਨ ਨੂੰ ਬਲਦ ਬਣਾ ਕੇ, ਪ੍ਰਭੂ-ਰੰਗੀ ਸੁਰਤ ਰਾਹੀਂ, ਜੀਵਨ ਦਾ ਸਫਰ ਕਰ ਰਿਹਾ ਹੈ ਤੇ ਉਸ ਨੇ ਗੁਰੂ-ਗਿਆਨ ਦੀ ਛੱਟ ਭਰੀ ਹੋਈ ਹੈ ।[45]

## ਗਿਆਨ - ਇਕ ਸ਼ਕਤੀਸ਼ਾਲੀ ਸਾਧਨ

ਪ੍ਰਭੂ-ਪ੍ਰਾਪਤੀ ਲਈ ਗਿਆਨ ਅਤੀ ਜ਼ਰੂਰੀ ਹੈ ਕਿਉਂ ਪ੍ਰਭੂ-ਮਿਲਾਪ ਦੀ ਦਸ਼ਾ ਅਗਿਆਨ ਦੇ ਅੰਧੇਰੇ ਤੋਂ ਰਹਿਤ ਹੋ ਕੇ ਅੰਤਰੀਵੀ ਰੁਸ਼ਨਾਈ ਨਾਲ ਜੁੜੀ ਹੋਈ ਹੈ। ਭਗਤ ਕਬੀਰ ਨੇ ਅਨ੍ਹੇਰੀ ਦਾ ਚਿੰਨ੍ਹ ਵਰਤ ਕੇ ਹਰੇਕ ਕਿਸਮ ਦੇ ਭਰਮ ਤੇ ਝੂਠੀ ਸੋਚ ਨੂੰ ਜੜ੍ਹੋ ਹਿਲਾਉਣ ਦਾ ਦ੍ਰਿਸ਼ ਪੇਸ਼ ਕੀਤਾ ਹੈ। ਉਹ ਕਹਿੰਦਾ ਹੈ ਕਿ ਗਿਆਨ ਦੀ ਹਨੇਰੀ ਆਉਣ ਨਾਲ ਤ੍ਰਿਸ਼ਨਾ ਰੂਪ ਛਪਰੀ ਦੇ ਕੱਖ-ਕਾਣ ਉਡ ਗਏ ਹਨ, ਮਾਨਸਿਕ ਦੁਬੱਧਾ ਦੇ ਦੋਵੇਂ ਥੰਭ ਡਿੱਗ ਪਏ ਹਨ, ਮਨ ਦੇ ਮੋਹ ਦਾ ਬੱਲਾ ਟੁੱਟ ਗਿਆ ਹੈ, ਬੁਰੀ ਸੋਚ ਦਾ ਭਾਂਡਾ ਫੁੱਟ ਗਿਆ ਹੈ ਤੇ ਇਹ ਤ੍ਰਿਸ਼ਨਾ ਦੀ ਛੰਨ ਧਰਤੀ ਤੇ ਡਿਗ ਪਈ ਹੈ। ਹਨੇਰੀ ਤੋਂ ਪਿਛੋਂ ਆਏ ਮੀਂਹਾਂ ਵਿਚ ਤੇਰਾ ਜਨ ਭਿਜ ਗਿਆ ਹੈ, ਮਨ ਰੋਸ਼ਨ ਹੋ ਗਿਆ ਹੈ ਜਿਵੇਂ ਇਸ ਨੇ ਚੜ੍ਹਦਾ ਸੂਰਜ ਦੇਖ ਲਿਆ ਹੋਵੇ। ਜਿਵੇਂ :-

> ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ।
> ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ । ੧ । ਰਹਾਉ ॥
> ... ... ... ... ... ... ... ...
> ਆਂਧੀ ਪਾਛੈ ਜੋ ਜਲੁ ਬਰਖੈ, ਤਿਹਿ ਤੇਰਾ ਜਨੁ ਭੀਨਾਂ ।
> ਕਹਿ ਕਬੀਰ ਮਨਿ ਭਇਆ ਪ੍ਰਗਾਸਾ, ਉਦੈ ਭਾਨੁ ਜਬ ਚੀਨਾ ।[46]

## ਰੋਸ਼ਨ ਮਨ ਦੁਆਰਾ

ਰੋਸ਼ਨ ਮਨ, ਮਨ ਦਾ ਸਹੀ ਸਰੂਪ ਹੈ ਤੇ ਰੱਬ ਦੇ ਸਮਾਨ ਹੈ। ਭਾਵੇਂ ਮਨ ਮਾਇਕ ਤੱਤਾਂ ਦਾ ਬਣਿਆ ਹੋਇਆ ਹੈ ਤੇ ਪੰਜ ਗਿਆਨ ਇੰਦਰੀਆਂ ਤੇ ਆਧਾਰਿਤ ਹੈ ਪਰ ਮਨ ਆਪਣੀ ਸਹੀ ਦਸ਼ਾ ਵਿਚ ਦੈਵੀ ਗਿਆਨ ਦਾ ਸਰੂਪ ਹੁੰਦਾ ਹੈ। ਜਦੋਂ ਮਨ ਤੁਰੀਆ ਅਵਸਥਾ ਵਿਚ ਹੋਵੇ, ਇਹ ਮਾਇਕ ਬੰਧਨਾਂ ਤੋਂ ਸੁਤੰਤਰ ਹੁੰਦਾ ਹੈ ਤੇ ਤਿੰਨ ਲੋਕਾਂ ਦੀਆਂ ਸਚਿਆਈਆਂ ਨੂੰ ਪ੍ਰਗਟ ਕਰ ਦਿੰਦਾ ਹੈ। ਜਿਵੇਂ :

> ਇਹੁ ਮਨੁ ਸਕਤੀ ਇਹੁ ਮਨੁ ਸੀਉ । ਇਹੁ ਮਨੁ ਪੰਚ ਤਤ ਕੋ ਜੀਉ ।
> ਇਹੁ ਮਨੁ ਲੇ ਜਉ ਉਨਮਨਿ ਰਹੈ । ਤਉ ਤੀਨਿ ਲੋਕ ਕੀ ਬਾਤੈ ਕਹੈ ।[47]

## ਪੂਰਨ ਆਤਮ ਸਮਰਪਨ ਦੁਆਰਾ

ਮਨ ਦੀ ਉਪਰੋਕਤ ਉਚੇਰੀ ਦਸ਼ਾ ਵਿਚ ਵਿਅਕਤੀ ਪ੍ਰਭੂ ਪ੍ਰਤੀ ਪੂਰਨ ਆਤਮ-ਸਮਰਪਨ ਕਰ ਦਿੰਦਾ ਹੈ। ਇਸ ਦਸ਼ਾ ਵਿਚ ਉਸ ਦੀ ਵਿਸ਼ੇਸ਼ਤਾਂ ਰੱਬ ਦੇ ਗੁੱਸੇ ਜਾਂ ਪਿਆਰ ਤੋਂ ਬੇਪ੍ਰਵਾਹ ਹੋ ਕੇ ਰੱਬ ਦੀ ਬੰਦਗੀ ਨੂੰ ਕਬੂਲ ਕਰਨਾ ਹੈ। ਇਸ ਦਸ਼ਾਂ ਵਿਚ ਉਸ ਦਾ ਵਤੀਰਾ ਗੁਲਾਮ ਦਾ ਹੋ ਜਾਂਦਾ ਹੈ ਤੇ ਉਹ ਆਪਣਾ ਮਰਨ ਜੀਵਨ ਸਭ ਕੁਝ ਰੱਬ ਦੇ ਹਵਾਲੇ ਕਰ ਦਿੰਦਾ ਹੈ।[48] ਇਉਂ ਸਮਝੋ ਕਿ ਉਸ ਨੇ ਆਪਣੇ ਆਪੇ ਦੀ ਕੀਮਤ ਦੇ ਕੇ ਰੱਬ ਖ੍ਰੀਦ ਲਿਆ ਹੈ। ਜਿਵੇਂ :

ਕੰਚਨ ਸਿਉ ਪਾਈਐ ਨਹੀ ਤੋਲਿ ।
ਮਨ ਦੇ ਰਾਮੁ ਲੀਆ ਹੈ ਮੋਲਿ ।[49]

## ਪੂਰਨ ਅਭੇਦਤਾ ਦੀ ਦਸ਼ਾ

ਰੱਬ ਨਾਲ ਅਭੇਦਤਾ ਦੀ ਦਸ਼ਾ ਵਿਚ ਵਿਅਕਤੀ ਵਿਚ ਰੱਬ ਨਾਲੋਂ ਵੱਖਰੇ ਹੋਣ ਦਾ ਅਹਿਸਾਸ ਖਤਮ ਹੋ ਜਾਂਦਾ ਹੈ [50] ਹਉਮੈ ਦੇ ਵਿਘਨਕਾਰੀ ਸਰੂਪ ਤੋਂ ਉਹ ਸੁਤੰਤਰ ਹੋ ਜਾਂਦਾ ਹੈ । ਉਸ ਉਤੇ ਪੂਰਨ ਅਭੇਦਤਾ ਦਾ ਅਹਿਸਾਸ ਭਾਰੀ ਹੋ ਜਾਂਦਾ ਹੈ । ਇਹ ਕਿਰਨ ਦੇ ਸੂਰਜ ਨਾਲ ਮਿਲਨ ਦੀ ਦਸ਼ਾ ਹੈ । ਇਹ ਕਤਰੇ ਤੋਂ ਦਰਿਆ ਬਣਨ ਦੀ ਹਾਲਤ ਹੈ, ਇਹ ਜੋਤ ਦੇ ਰੱਬੀ ਜੋਤ ਵਿਚ ਮਿਲਨ ਦੀ ਦਸ਼ਾ ਹੈ ਤੇ ਇਹ ਨਿਰੰਤਰ ਪ੍ਰਭੂ-ਬੰਦਗੀ ਦਾ ਨਤੀਜਾ ਹੈ । ਜਿਵੇਂ :

ਕਬੀਰ ਤੂੰ ਤੂੰ ਕਰਤਾ ਤੂ ਭਇਆ, ਮੁਝ ਮਹਿ ਰਹਾ ਨ ਹੂੰ ।
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ।[51]

ਇਸ ਦਸ਼ਾ ਨੂੰ ਕਬੀਰ ਨੇ ਮੁਕਤੀ[52], ਚਉਥਾ ਪੱਦ, ਪਰਮਪਦ[53] ਤੇ ਸਹਜ ਦੀ[54] ਦਸ਼ਾ ਕਿਹਾ ਹੈ । ਇਹ ਦਸ਼ਾ ਸੂਫ਼ੀਆਂ ਦੀ ਤੌਹੀਦ ਦੀ ਦਸ਼ਾ ਦੇ ਅਨਰੂਪ ਹੈ। ਗੁਰਮਤਿ ਦੇ ਸਚ ਖੰਡ ਦੀ ਦਸ਼ਾ ਦੇ ਸਮਾਨ ਹੈ ।

## ਅਧਿਆਤਮਕ ਸਾਧਨਾ

ਕਬੀਰ ਬਾਣੀ ਵਿਚ ਪ੍ਰਭੂ ਪ੍ਰਾਪਤੀ ਲਈ ਯੋਗ ਮਾਰਗ, ਕਰਮ ਮਾਰਗ, ਗਿਆਨ ਮਾਰਗ ਤੇ ਭਗਤੀ ਮਾਰਗ ਦੇ ਸੰਕੇਤ ਮਿਲਦੇ ਹਨ । ਕਬੀਰ ਨੇ ਪ੍ਰਮੁਖ ਜ਼ੋਰ ਭਗਤੀ ਤੇ ਦਿੱਤਾ ਜਿਸ ਵਿਚ ਗਿਆਨ ਤੇ ਯੋਗ ਦਾ ਮਧੁਰ ਮਿਲਨ ਮਿਲਦਾ ਹੈ ।[55] ਭਗਤ ਕਬੀਰ ਅਨੁਸਾਰ ਮਸਤਕ ਦੀ ਤ੍ਰਿਕੁਟੀ ਵਿਚ ਤਿੰਨ ਨਦੀਆਂ ਕਰਮ, ਗਿਆਨ ਤੇ ਭਗਤੀ ਦੀਆਂ ਵਹਿ ਰਹੀਆਂ ਹਨ । ਇਨ੍ਹਾਂ ਤਿੰਨਾਂ ਵਿਚ ਪਾਪ ਦੇ ਗੰਦ ਨੂੰ ਨਿਰੰਤਰ ਧੋਣਾ ਚਾਹੀਦਾ ਹੈ । ਚੰਗੇ ਕਰਮਾਂ ਨਾਲ ਜੀਵਨ ਦੀ ਪ੍ਰਤਿਗਿਆ ਪੂਰੀ ਹੁੰਦੀ ਹੈ । ਹਉਮੈ ਅਥਵਾ ਅਗਿਆਨਤਾ ਨਾਲ ਜੰਗ ਦਿਨ ਰਾਤ ਜਾਰੀ ਰਖਣੀ ਚਾਹੀਦੀ ਹੈ । ਕਬੀਰ ਨੇ ਯੋਗ ਮਾਰਗ ਨਾਲ ਸੰਬੰਧਤ ਤਪੱਸਿਆ ਦੇ ਢੰਗਾਂ ਨੂੰ ਅਸਵੀਕਾਰ ਕਰ ਦਿਤਾ ਪਰ ਪੰਜ ਗਿਆਨ ਇੰਦਰੀਆਂ ਦੇ ਸੰਜਮ ਤੇ ਜ਼ੋਰ ਦਿਤਾ । ਬੁਰੀਆਂ ਵਾਸ਼ਨਾਵਾਂ ਨੂੰ ਇਕ ਦਮ ਖਤਮ ਕਰਨ ਦੀ ਪ੍ਰੇਰਨਾ ਕੀਤੀ ਤਾਂ ਕਿ ਉਸ ਦੀ ਨਜ਼ਰ ਕਦੀ ਵੀ ਦੁਬਿਧਾ ਦੀ ਸ਼ਿਕਾਰ ਨਾ ਹੋਵੇ ।[56] ਜਿਵੇਂ :

ਬ੍ਰਿਹਸਪਤਿ ਬਿਖਿਆ ਦੇਇ ਬਹਾਇ । ਤੀਨਿ ਦੇਵ ਏਕ ਸੰਗਿ ਲਾਇ ।
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ । ਅਹਿਨਿਸ ਕਸਮਲ ਧੋਵਹਿ ਨਾਹਿ ।
ਸੁਕ੍ਰਿਤ ਸਹਾਰੈ ਸੁ ਇਹ ਬ੍ਰਿਤਿ ਚੜੈ । ਅਨਦਿਨ ਆਪਿ ਆਪਿ ਸਿਉ ਲੜੈ ।
ਸੁਰਖੀ ਪਾਂਚਉ ਰਾਖੈ ਸਬੈ । ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ।[57]

ਉਸ ਨੇ ਯੋਗ ਨੂੰ ਮਾਨਸਿਕ ਇਕਾਗਰਤਾ ਦੇ ਸਾਧਨ ਵਜੋਂ ਸਵੀਕਾਰਿਆ । ਉਹ ਆਖਦਾ ਹੈ ਕਿ ਮਨ ਦੀ ਇਕਾਗਰਤਾ ਤੇ ਰੱਬ ਦੀ ਯਾਦ ਮੇਰੀਆਂ ਕੰਨ ਦੀਆਂ ਮੁੰਦਰਾਂ ਹਨ ।

ਹਕੀਕਤ ਦਾ ਸੱਚਾ ਗਿਆਨ, ਮੇਰੀ ਖਿੰਥਾ ਅਥਵਾ ਬਾਹਰਲਾ ਚੋਗਾ ਹੈ। ਪਰਮਾਤਮਾ ਵਿਚ ਲੀਨਤਾ ਮੇਰਾ ਬਹਿਣ ਦਾ ਟਿਕਾਣਾ ਹੈ। ਮਨ ਦੀ ਭਟਕਣ ਤੇ ਕਾਬੂ ਮੇਰਾ ਆਸਣ ਹੈ। ਮੈਂ ਇਹੋ ਜਿਹਾ ਬੈਰਾਗੀ ਤੇ ਜੋਗੀ ਹਾਂ, ਨਾ ਮੈਂ ਮਰਦਾ ਹਾਂ, ਨਾ ਮੈਂ ਸੋਗ ਮਨਾਉਂਦਾ ਹਾਂ ਤੇ ਨਾ ਹੀ ਮੈਂ ਵਿਛੜਦਾ ਹਾਂ।[58]

ਕਬੀਰ ਨੇ ਭਗਤੀ ਨੂੰ ਪ੍ਰਮੁੱਖ ਸਥਾਨ ਦਿਤਾ ਹੈ। ਉਸ ਦੇ ਵਿਚਾਰ ਅਨੁਸਾਰ ਭਗਤੀ ਦਾ ਤੱਤ ਕਰਮਕਾਂਡਾਂ ਦੇ ਜੰਜਾਲ ਨੂੰ ਸਾਫ ਕਰਨ ਤੋਂ ਬਾਅਦ ਹੀ ਪ੍ਰਾਪਤ ਹੁੰਦਾ ਹੈ। ਕਰਮਕਾਂਡ ਦੀ ਪ੍ਰਕਿਰਤੀ ਜੜ੍ਹ ਹੈ ਜੋ ਭਗਤੀ ਦੇ ਸ਼ੁਧ ਚੇਤਨ ਤੱਤ ਦੀ ਪ੍ਰਾਪਤੀ ਵਿਚ ਰੋੜਾ ਹੈ।[59]

ਕਬੀਰ ਵਿਚਾਰਕ ਵੀ ਸੀ ਤੇ ਪ੍ਰੇਮੀ ਵੀ ਸੀ। ਉਸ ਨੇ ਵਿਚਾਰਕ ਦੇ ਰੂਪ ਵਿਚ ਸਤਿ ਦੀ ਖੋਜ ਕੀਤੀ। ਅਸੱਤ ਦੀ ਚੀਰ ਫਾੜ ਕੀਤੀ ਤੇ ਪ੍ਰੇਮੀ ਦੇ ਰੂਪ ਵਿਚ ਸਾਰਿਆਂ ਨੂੰ ਪ੍ਰੇਮ ਦੇ ਸੂਤਰ ਵਿਚ ਬੰਨ੍ਹਣ ਦਾ ਯਤਨ ਕੀਤਾ। ਕਬੀਰ ਦਾ ਵਾਸਤਵਿਕ ਰੂਪ ਭਗਤ ਦਾ ਹੈ। ਉਸ ਦੇ ਵਿਚਾਰ ਅਨੁਸਾਰ ਭਗਤੀ ਕਹਿਕੇ ਨਹੀਂ ਸਮਝਾਈ ਜਾਂਦੀ, ਇਸ ਦਾ ਸੁਆਦ ਹੀ ਮਾਣਿਆ ਜਾ ਸਕਦਾ ਹੈ। ਭਗਤ ਕਬੀਰ ਨੇ ਆਖਿਆ ਕਿ ਸਾਖੀ, ਪਦ, ਸ਼ਬਦ, ਦੋਹੇ ਆਦਿ ਸਭ ਪਰਮਾਤਮਾ ਦੀ ਪ੍ਰਾਪਤੀ ਦੇ ਸਾਧਨ ਮਾਰਗ ਹਨ। ਸਾਰੇ ਯਤਨ ਉਦੋਂ ਤਕ ਹਨ ਜਦ ਤਕ ਕਿ ਪ੍ਰਭੂ-ਪ੍ਰੇਮ ਦੇ ਆਧਾਰ ਤੇ ਪ੍ਰਿਯਤਮ ਦਾ ਮੇਲ ਨਹੀਂ ਹੁੰਦਾ।[60] ਪ੍ਰੇਮਾ ਭਗਤੀ ਅਥਵਾ ਭਾਉ ਭਗਤੀ ਹੀ ਵਿਅਕਤੀ ਨੂੰ ਆਪਣੇ ਆਪੇ ਦੇ ਕੁਲ ਬੰਧਨਾਂ ਤੋਂ ਸੁਤੰਤਰ ਕਰ ਸਕਦੀ ਹੈ ਤੇ ਉਹ ਖਾਲਸਾ ਅਥਵਾ ਬੰਧਨ-ਰਹਿਤ ਪਵਿੱਤਰ ਵਿਅਕਤੀ ਦੀ ਉਪਾਧੀ ਧਾਰਨ ਕਰ ਸਕਦਾ ਹੈ। ਜਿਵੇਂ :

ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ।[61]

## ਮਾਨਵੀ ਹੋਂਦ ਦਾ ਸੰਕਟ ਤੇ ਸਮਾਧਾਨ

ਮਨੁੱਖ ਦੀ ਪ੍ਰਭੂ-ਪ੍ਰਾਪਤੀ ਦੀ ਸਮੱਸਿਆ ਵਿਅਕਤੀ ਦੀ ਹਉ-ਚੇਤਨਾ ਦੇ ਦੈਵੀਕਰਣ ਨਾਲ ਸਬੰਧਤ ਹੈ। ਇਸ ਸਮੁੱਚੀ ਰਹੱਸਵਾਦੀ ਪ੍ਰਕਿਰਿਆ ਦਾ ਸੰਬੰਧ ਵਿਅਕਤੀ ਦੇ ਮਨੋ-ਵਿਗਿਆਨ ਨਾਲ ਜਾ ਜੁੜਦਾ ਹੈ। ਮਾਨਵੀ ਹੋਂਦ ਦਾ ਪਹਿਲਾ ਮਨੋਵਿਗਿਆਨਕ ਸੰਕਟ ਜੀਵਨ ਦੀ ਨਾਸ਼ਮਾਨਤਾ ਦਾ ਅਨੁਭਵ ਹੈ। ਇਸ ਸੰਦਰਭ ਵਿਚ ਧਰਮ ਦੀ ਉਪਯੋਗਤਾ ਪ੍ਰਤਖ ਹੈ ਕਿਉਂਕਿ ਇਹ ਉਸ ਸੰਘਰਸ਼ ਦਾ ਸਹਿਜ ਪਰਿਣਾਮ ਹੈ ਜਿਸ ਰਾਹੀਂ ਮਨੁੱਖ ਜੀਵਨ ਦੀ ਛਿਨਭੰਗਰਤਾ, ਇਸ ਦੀ ਸੁਰੱਖਿਅਤਾ ਤੇ ਸਥਿਰਤਾ ਦੀ ਸਮੱਸਿਆ ਨਾਲ ਜੂਝਦਾ ਹੈ।[62]

ਭਗਤ ਕਬੀਰ ਅਨੁਸਾਰ ਮਨੁੱਖ ਆਦਰਸ਼ ਹੀਣ ਹੋ ਕੇ ਆਪਣੇ ਜੀਵਨ ਦੇ ਆਰੰਭ ਤੋਂ ਹੀ ਮੌਤ ਵਲ ਸਫਰ ਕਰਦਾ ਹੈ। ਪਹਿਲੇ ਬਾਰਾਂ ਸਾਲ ਬਚਪਨ ਦੀ ਭੇਟ ਚੜ੍ਹ ਜਾਂਦੇ ਹਨ, ਅਗਲੇ ਵੀਹ ਸਾਲ ਬਿਨਾਂ ਤਪੱਸਿਆ ਦੇ, ਅਗਲੇ ਤੀਹ ਸਾਲ ਬਿਨਾਂ ਕਿਸੇ ਸੱਚੀ ਲਿਵ-ਲਗਨ ਦੇ ਵਿਅਰਥ ਚਲੇ ਜਾਂਦੇ ਹਨ। ਬੁਢੇਪੇ ਦੇ ਤਿੱਖੇ ਵਾਰ ਇਸ ਦੇ ਕੋਮਲ ਸਰੀਰ ਦੇ ਅੰਗਾਂ ਕੋਲੋਂ ਝੱਲੇ ਨਹੀਂ ਜਾਂਦੇ। ਪਰ ਮਨੁੱਖ ਦਾ ਦੁਖਾਂਤ ਇਹ ਹੈ ਕਿ ਮਾਇਆ

ਦੀ ਖਿੱਚ ਬੁਢਾਪੇ ਵਿਚ ਵੀ ਮੁਕਦੀ ਨਹੀਂ । ਇਸ ਬਲਹੀਣ ਤੇ ਮਤਹੀਣ ਦਸ਼ਾ ਵਿਚ ਧਰਮ ਕਮਾਉਣ ਦੀ ਆਸ ਦਾ ਖਿਆਲ ਥੋਥਾ ਤੇ ਅਕਲੋਂ-ਸਖਣਾ ਹੈ ।[63] ਇਸ ਤਰ੍ਹਾਂ ਪ੍ਰਤਖ ਹੈ ਕਿ ਸਰੀਰ ਨੂੰ ਅਨਿਸਚੇ ਦੇ ਸੰਦਰਭ ਨੇ ਘੇਰਿਆ ਹੋਇਆ ਹੈ । ਆਪਣੀ ਹਸਤੀ ਦੇ ਸੰਕਟ ਨੂੰ ਨਿਵਾਰਨ ਲਈ ਉਹ ਨਿਸਚੈ-ਆਤਮਕ ਸੰਦਰਭ ਦੀ ਰਚਨਾ ਕਰਦਾ ਹੈ ਤੇ ਆਪਣੀ ਸ਼ਕਤੀਹੀਣਤਾ ਦੇ ਐਨ ਉਲਟ ਸਰਬ-ਸ਼ਕਤੀ ਸੰਪੰਨ ਹੋਂਦ ਦੀ ਰਚਨਾ ਕਰਦਾ ਹੈ ।[64] ਇਸ ਸੰਦਰਭ ਵਿਚ ਭਗਤ ਕਬੀਰ ਆਖਦਾ ਹੈ ਕਿ ਜਿਸ ਮਨੁੱਖ ਤੇ ਪਰਮਾਤਮਾ ਮਿਹਰ ਕਰਦਾ ਹੈ, ਉਸ ਦੀ ਸੁਰਤ ਉਹ ਆਪਣੇ ਰਚਨਾ ਨਾਲ ਜੋੜ ਲੈਂਦਾ ਹੈ । ਉਹ ਮਨੁੱਖ ਪਰਮਾਤਮਾ ਦਾ ਨਾਮ-ਰੂਪ ਲਾਹਾ ਖਟਦਾ ਹੈ । ਪ੍ਰਭੂ ਦੀ ਬਖਸ਼ਿਸ਼ ਹੋਈ ਸਿਫਤ ਸਲਾਹ ਦੀ ਬਾਣੀ ਮਨੁੱਖ ਦੀ ਮਾਇਕ ਪਿਆਸ ਨੂੰ ਮਿਟਾਉਂਦੀ ਹੈ ਤੇ ਉਹ ਪ੍ਰਭੂ-ਰਜ਼ਾ ਵਿਚ ਰਾਜ਼ੀ ਰਹਿਣ ਦੀ ਚੌਪੜ ਖੇਡਦਾ ਹੈ, ਮਨ ਨੂੰ ਜਿਤ ਕੇ ਪਾਸਾ ਸੁਟਦਾ ਹੈ ਤੇ ਇਸ ਤਰ੍ਹਾਂ ਉਹ ਮਨੁੱਖੀ ਜੀਵਨ ਦੀ ਬਾਜ਼ੀ ਜਿਤ ਕੇ ਆਪਣੇ ਘਰ ਪਰਤਦਾ ਹੈ ।[65]

ਕਬੀਰ ਨੇ ਜਗਤ ਦੇ ਪਦਾਰਥਾਂ ਦੀ ਨਾਸ਼ਮਾਨਤਾ ਸੰਬੰਧੀ ਲੰਕਾ ਦੇ ਮਿਥਿਹਾਸਕ ਪ੍ਰਤਾਪੀ ਰਾਜੇ ਰਾਵਣ ਦੀ ਮਿਸਾਲ ਦਿੱਤੀ ਹੈ ਜਿਸ ਦੇ ਘਰ ਦਾ ਅੱਜ ਨਾਮੋ-ਨਿਸ਼ਾਨ ਤਕ ਨਹੀਂ ਮਿਲਦਾ ।[66] ਜੀਵਨ ਦੀ ਅਰਥ ਵਿਹੂਣਤਾ ਦੀ ਸਮੱਸਿਆ ਦੇ ਹੱਲ ਲਈ ਅਤੇ ਸਦੀਵਤਾ ਦੀ ਪ੍ਰਾਪਤੀ ਲਈ ਕਬੀਰ ਰੱਬੀ-ਨਾਮ ਵਿਚ ਲਿਵ ਲਗਾਉਣ ਲਈ ਪ੍ਰੇਰਦਾ ਹੈ ।[7]

ਕਬੀਰ ਵਿਅਕਤੀ ਦੇ ਸਨਮੁੱਖ ਉਸ ਦੀ ਦਿਵੱਤਾ ਸਿਰਜਦਾ ਹੈ, ਉਸ ਦੇ ਮਾਨਵੀ ਤਣਾਉ ਨੂੰ ਹੱਲ ਕਰਦਾ ਹੈ ਤੇ ਉਸ ਦੇ ਅਸੱਤਿਤਵੀ ਸੰਕਟ ਨੂੰ ਨਿਵਾਰਦਾ ਹੈ । ਕਬੀਰ ਆਖਦਾ ਹੈ ਕਿ ਹੁਣ ਜੱਗ ਨੂੰ ਭੈ-ਭੀਤ ਕਰਨ ਵਾਲੀ ਮੌਤ ਵੀ ਮੇਰੇ ਲਈ ਡਰ ਵਾਲੀ ਵਸਤ ਨਹੀਂ ਰਹੀ ਸਗੋਂ ਪ੍ਰਭੂ-ਮੇਲ ਦਾ ਸਾਧਨ ਬਣ ਗਈ ਹੈ । ਗੁਰੂ ਦੀ ਸਿਖਿਆ ਦੁਆਰਾ ਮੈਨੂੰ ਮੌਤ ਦੇ ਭੇਦ ਦਾ ਪਤਾ ਲਗ ਗਿਆ ਹੈ, ਉਸ ਦਾ ਭਰਮ ਦੂਰ ਹੋਣ ਤੇ, ਹੁਣ ਸਿਰਫ ਪਰਮ ਅਨੰਦ ਹੀ ਬਾਕੀ ਰਹਿ ਗਿਆ ਹੈ ।

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ।[68]

ਭਗਤ ਕਬੀਰ ਮਨੁੱਖੀ ਵਿਅਕਤਿੱਤਵ ਦੇ ਏਕੀਕਰਣ (Individuality) ਦੀ ਸਮੱਸਿਆ ਨੂੰ ਹੱਲ ਕਰਦਾ ਹੈ । ਕਬੀਰ ਅਨੁਸਾਰ ਮਨੁੱਖੀ ਸਰੀਰ ਦੁੱਖਾਂ ਤੇ ਸੁੱਖਾਂ ਦਾ ਘਰ ਹੈ । ਇਸ ਦਾ ਕਾਰਨ ਮਨੁੱਖੀ ਮਨ ਦੀ ਪ੍ਰਕਿਰਤੀ ਤੇ ਸੁਭਾ ਹੈ । ਸਰੀਰਕ ਖੁਸ਼ੀਆਂ ਦੀ ਤਲਾਸ਼ ਸਰੀਰ ਵਿਚ ਦੁੱਖਾਂ ਨੂੰ ਜਨਮ ਦਿੰਦੀ ਹੈ । ਜੇ ਮਨੁੱਖੀ ਚੇਤਨਾ, ਵਿਸ਼ਈ ਸੁਖਾਂ ਵਿਚੋਂ ਨਿਕਲ ਜਾਏ, ਤਾਂ ਸਰੀਰ ਸੁਖਾਂ ਦਾ ਘਰ ਬਣ ਜਾਂਦਾ ਹੈ ਤੇ ਰੱਬੀ ਨਿਵਾਸ ਦਾ ਸਥਾਨ ਹੋ ਨਿਬੜਦਾ ਹੈ । ਇਸ ਤਰ੍ਹਾਂ ਸਰੀਰ, ਮਨ ਤੇ ਰੱਬ ਆਪਸ ਵਿਚ ਡੂੰਘੀ ਤਰ੍ਹਾਂ ਸੰਬੰਧਤ ਹਨ। ਮਨ ਅਥਵਾ ਮਨੁੱਖੀ ਆਪਾ ਸਰੀਰ ਨਾਲ ਸੰਜੁਗਤ ਹੈ ਤੇ ਇਸ ਦਾ ਕੋਈ ਰੂਪ ਤੇ ਰੰਗ ਨਹੀਂ ਹੈ । ਇਹ ਰੱਬੀ ਹੁਕਮ ਵਿਚ ਜੰਮਦਾ ਤੇ ਹਕੀਕਤ ਦੇ ਅਨੁਭਵ ਨਾਲ ਪਰਮਹਸਤੀ ਵਿਚ

ਲੀਨ ਹੋ ਜਾਂਦਾ ਹੈ। ਮਨ ਅਰਥਾ ਮਨੁੱਖੀ ਆਪੇ ਦਾ ਭੇਦ ਇਹੀ ਹੈ ਕਿ ਜੇ ਇਛਾਵਾਂ ਨੂੰ ਇਸ ਵਿਚ ਹੀ ਜਜ਼ਬ ਕਰ ਦਿਤਾ ਜਾਵੇ ਤੇ ਇਸ ਨੂੰ ਪਰਮ ਹਸਤੀ ਵਿਚ ਲੀਨ ਕਰ ਦੇਈਏ ਤਾਂ ਫਿਰ ਸੁੱਖ ਹੀ ਸੁੱਖ, ਪ੍ਰਕਾਸ਼ ਹੀ ਪ੍ਰਕਾਸ਼ ਦਾ ਅਨੁਭਵ ਹੁੰਦਾ ਹੈ। ਸਾਰੇ ਸਰੀਰਾਂ ਵਿਚ ਇਕ ਮਹਾਨ ਆਪਾ ਵਿਆਪਕ ਹੈ ਜਿਸ ਦਾ ਚਿੰਤਨ ਕਬੀਰ ਨੂੰ ਹੀ ਦਰਕਾਰ ਹੈ। ਸੋ ਮਨੁੱਖੀ ਵਿਅਕਤਿੱਤਵ ਦੇ ਏਕੀਕਰਣ ਦੀ ਸਮੱਸਿਆ ਮਨੁੱਖੀ ਮਨ ਦੀ ਪ੍ਰਕਿਰਤੀ ਦੇ ਡੂੰਘੇਰੇ ਗਿਆਨ ਨਾਲ ਜੁੜੀ ਹੋਈ ਹੈ। ਜਿਵੇਂ :

ਸੁਖੁ ਮਾਂਗਤ ਦੁਖੁ ਆਗੈ ਆਵੈ। ਸੋ ਸੁਖੁ ਹਮਹੁ ਨ ਮਾਂਗਿਆ ਭਾਵੈ।
ਬਿਖਿਆ ਅਜਹੁ ਸੁਰਤਿ ਸੁਖ ਆਸਾ। ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ।
ਰਹਾਉ।
ਇਸੁ ਮਨ ਕਉ ਨਹੀ ਆਵਨ ਜਾਣਾ। ਜਿਸ ਕਾ ਭਰਮੁ ਗਇਆ ਤਿਨਿ ਸਚੁ ਪਛਾਨਾ।
... ... ... ... ... ... ... ... ... ... ... ... ... ...
ਇਸੁ ਮਨ ਕਉ ਰੂਪੁ ਨ ਰੇਖਿਆ ਕਾਈ। ਹੁਕਮੇ ਹੋਇਆ ਹੁਕਮੁ ਬੂਝਿ ਸਮਾਈ।
ਇਸੁ ਮਨ ਕਾ ਕੋਈ ਜਾਨੈ ਭੇਉ। ਇਹ ਮਨਿ ਲੀਣ ਭਏ ਸੁਖਦੇਉ।
ਜੀਉ ਏਕ ਅਰੁ ਸਗਲ ਸਰੀਰਾ। ਇਸੁ ਮਨ ਕਉ ਰਵਿ ਰਹੇ ਕਬੀਰਾ।[69]

ਮਨੁੱਖੀ ਵਿਅਕਤਿਤੱਵ ਦੀ ਇਹ ਏਕੀਕਰਣ ਦੀ ਪ੍ਰਕਿਰਿਆ ਪ੍ਰਸਿੱਧ ਮਨੋਵਿਗਿਆਨੀ ਸੀ. ਜੀ. ਜੁੰਗ ਦੀ ਇਸ ਧਾਰਨਾ ਦੇ ਅਨੁਰੂਪ ਹੈ ਕਿ ਮਾਨਸਿਕ ਮੰਡਲ ਦੀਆਂ ਡੂੰਘੀਆਂ ਤੈਹਾਂ ਵਿਚ ਜੇ ਨਾਸ਼ ਕਰਨ ਵਾਲੀਆਂ ਸ਼ਕਤੀਆਂ ਮੌਜੂਦ ਹਨ ਤੇ ਇਸ ਵਿਚ ਬਚਾਉਣ ਵਾਲੀਆਂ ਸ਼ਕਤੀਆਂ ਵੀ ਮੌਜੂਦ ਹਨ।[70]

ਮਨੁੱਖੀ ਸ਼ਖਸੀਅਤ ਦੇ ਖਿੰਡਾਅ ਦਾ ਕਾਰਨ ਉਸ ਦੀਆਂ ਪਾਸ਼ਵਿਕ ਪ੍ਰਵਿਰਤੀਆਂ ਹਨ ਜਿਨ੍ਹਾਂ ਦੇ ਸਮੂਹ ਨੂੰ ਪ੍ਰਸਿੱਧ ਮਨੋਵਿਗਿਆਨੀ ਜੁੰਗ ਨੇ ਸਮੂਹਕ ਅਚੇਤਨਾ (Collective Unconsciousness) ਕਿਹਾ ਹੈ ਜਿਸ ਦਾ ਪਿਛੋਕੜ ਉਸ ਸਮੇਂ ਤੱਕ ਫੈਲਿਆ ਹੋਇਆ ਹੈ ਜਦੋਂ ਮਨੁੱਖ ਅਜੇ ਪਾਸ਼ਵਿਕ ਪੱਧਰ ਤੇ ਸੀ।[71] ਇਹ ਪ੍ਰਵਿਰਤੀਆਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀਆਂ ਹਨ ਜੋ ਸੰਸਾਰਕ ਖਿੱਚ ਦਾ ਕਾਰਨ ਹੋਣ ਕਰਕੇ ਵਿਅਕਤੀ ਨੂੰ ਇੱਧਰ ਉੱਧਰ ਧਕੇਲਦੀਆਂ ਹਨ। ਇਨ੍ਹਾਂ ਪ੍ਰਵਿਰਤੀਆਂ ਦੇ ਵਿਨਾਸ਼ਕਾਰੀ ਪ੍ਰਭਾਵ ਬਾਰੇ ਚਿੰਤਨ ਕਰਨ ਨਾਲ ਇਨ੍ਹਾਂ ਨੂੰ ਉਸਾਰੂ ਸੇਧ ਦਿੱਤੀ ਜਾ ਸਕਦੀ ਹੈ। ਇਸ ਸੰਦਰਭ ਵਿਚ ਕਬੀਰ ਨੇ ਮਨੁੱਖ ਨੂੰ ਉਸ ਦੇ ਅੰਤਿਮ ਸਰੋਕਾਰਾਂ ਪ੍ਰਤੀ ਸੁਚੇਤ ਕੀਤਾ ਹੈ ਤੇ ਉਸਨੂੰ ਮੌਤ ਯਾਦ ਕਰਵਾ ਕੇ ਕਿਹਾ ਹੈ ਕਿ ਲੋਭ ਕਰਨਾ ਵਿਅਰਥ ਹੈ ਕਿਉਂਕਿ ਜੀਵਨ ਦੀ ਉਮਰ ਦਾ ਕੋਈ ਭਰੋਸਾ ਨਹੀਂ। ਲੋਭ ਮਨੁੱਖਾਂ ਦੀ ਆਜ਼ਾਦੀ ਨੂੰ ਗੁਆਉਂਦਾ ਹੈ। ਧੰਨ ਤੇ ਜੋਬਨ ਦਾ ਮਾਣ ਕਰਨਾ ਅਗਿਆਨਤਾ ਹੈ ਕਿਉਂਕਿ ਇਹ ਨਾਸ਼ਮਾਨ ਹਨ। ਕਰਨ ਯੋਗ ਦੈਵੀ ਕਰਤੱਵ ਪ੍ਰਭੂ-ਬੰਦਗੀ ਤੇ ਜੀਵਾਂ ਤੇ ਦਯਾ ਕਰਨੀ ਹਨ ਜਿਨ੍ਹਾਂ ਤੋਂ ਬਿਨਾਂ ਧਰਮ ਰਾਜ ਦੇ ਦਰਬਾਰ ਵਿਚ ਸਜ਼ਾ ਯਕੀਨੀ ਹੈ। ਸਾਧ ਸੰਗਤ ਹੀ ਤਾਰਨ ਦੇ ਸਮਰਥ ਹੈ। ਜਿਵੇਂ :

ਰਾਮੁ ਸਿਮਰੁ ਪਛਤਾਹਿਗਾ ਮਨ ।

ਪਾਪੀ ਜੀਅਰਾ ਲੋਭੁ ਕਰਤੁ ਹੈ, ਆਜੁ ਕਾਲਿ ਉਠਿ ਜਾਹਿਗਾ ।

... ... ... ... ... ... ੧ ।। ਰਹਾਉ ।

ਕਹਤੁ ਕਬੀਰੁ ਸੁਨਹੁ ਰੇ ਸੰਤਹੁ, ਸਾਧ ਸੰਗਤਿ ਤਰਿ ਜਾਹਿਗਾ ।[73]

ਕਬੀਰ ਅਨੁਸਾਰ ਮਨੁੱਖ ਨਿਰਾ ਨੀਂਵੇ ਆਪੇ (lower self) ਦਾ ਮਾਲਕ ਨਹੀਂ ਸਗੋਂ ਉਸ ਵਿਚ ਉਚੇਰਾ ਆਪਾ ਵੀ ਹੈ । ਉਹ ਜਿਥੇ ਮਾਦੇ ਦਾ ਬਣਿਆ ਹੋਇਆ ਹੈ ਉਸ ਵਿਚ ਆਤਮਾ ਦਾ ਅੰਸ਼ ਵੀ ਹੈ । ਇਸ ਤਰ੍ਹਾਂ ਕਬੀਰ ਨੇ ਮਨੁੱਖ ਨੂੰ ਉਸ ਦੀ ਪ੍ਰਕਿਰਤੀ ਦੀ ਸੰਪੂਰਨ ਜਾਣਕਾਰੀ ਦੇ ਕੇ ਉਸ ਨੂੰ ਇਕਸੁਰ ਕਰਨ ਦਾ ਚਾਰਾ ਕੀਤਾ ਹੈ :

ਸ਼ਖ਼ਸੀਅਤ ਦੇ ਖਿੰਡਾਉ ਦਾ ਬੁਨਿਆਦੀ ਕਾਰਨ ਮਨੁੱਖ ਦੀ ਨਿਜੀ ਚੇਤਨਤਾ ਹੈ । ਪ੍ਰਸਿੱਧ ਜੀਵਨ-ਵਿਗਿਆਨੀ ਵੈਲਜ਼ ਅਨੁਸਾਰ ਸਾਰੇ ਪ੍ਰਕਿਰਤਕ ਪ੍ਰਾਣੀਆਂ ਵਿਚੋਂ ਮਨੁੱਖ ਦੀ ਪਉੜੀ ਤੇ ਪੁੱਜ ਕੇ ਜੀਵਨ ਵਿਚ ਸਵੈ-ਚੇਤਨਤਾ ਵਾਪਰਦੀ ਹੈ ।[74] ਜਿਸ ਨੂੰ ਗੁਰਮਤਿ ਵਿਚ ਹਉਮੈ ਕਿਹਾ ਗਿਆ ਹੈ । ਇਸ ਸੀਮਿਤ ਚੇਤਨਾ ਕਾਰਨ ਉਹ ਨਿਜੀ ਸੰਸਾਰ ਸਿਰਜਦਾ ਹੈ ਅਤੇ ਦੂਈ ਦ੍ਵੈਤ ਦਾ ਸ਼ਿਕਾਰ ਹੋ ਜਾਂਦਾ ਹੈ । ਭਗਤ ਕਬੀਰ ਨੇ ਇਸ ਦਾ ਕਾਰਨ ਵਿਅਕਤੀ ਵਿਚ ਵਿਵੇਕ ਬੁੱਧ ਦਾ ਨਾ ਹੋਣਾ ਦਸਿਆ ਹੈ ਜਿਸ ਕਾਰਨ ਉਹ ਚੰਗੇ ਮੰਦੇ ਦੀ ਪਰਖ ਤੋਂ ਵਾਂਝਾ ਹੋ ਜਾਂਦਾ ਹੈ । ਉਹ ਜਗਤ ਨੂੰ ਪ੍ਰਭੂ ਤੋਂ ਵੱਖ ਸਮਝਦਾ ਹੈ ਜੋ ਅਸਲ ਵਿਚ ਉਸ ਤੋਂ ਵੱਖ ਹੋ ਕੇ ਕਿਸੇ ਵੀ ਹਾਲਤ ਵਿਚ ਟਿੱਕ ਨਹੀਂ ਸਕਦਾ ।[75]

ਭਗਤ ਕਬੀਰ ਨੂੰ ਸਾਰੀ ਸ੍ਰਿਸ਼ਟੀ ਵਿਚ ਦੂਈ ਦਵੈਤ ਦੀ ਭਾਵਨਾ ਪੱਧਰ ਦਿਖਾਈ ਦਿੰਦੀ ਹੈ । ਜਿਵੇਂ :

ਕਬੀਰ ਧਰਤੀ ਅਰੁ ਆਕਾਸੁ ਮਹਿ ਦੁਇ ਤੂੰਬਰੀ ਅਬਧ ।

ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ।[76]

ਕਬੀਰ ਅਨੁਸਾਰ ਇਸ ਭਾਵਨਾ ਅਧੀਨ ਇਕ ਵਿਅਕਤੀ ਦੂਜਿਆਂ ਤੇ ਆਰਥਿਕ ਸੋਸ਼ਣ ਕਰਦਾ ਹੈ ਤੇ ਪਰਾਇਆ ਮਾਲ ਲੁੱਟ ਕੇ, ਆਪਣੇ ਪਰਿਵਾਰਕ ਮੈਂਬਰਾਂ ਦੇ ਹਵਾਲੇ ਕਰ ਦਿੰਦਾ ਹੈ ।[77] ਅਸਲ ਦ੍ਰਿਸ਼ਟੀ ਇਹ ਹੈ ਕਿ ਵਿਅਕਤੀ ਸੰਸਾਰ ਨੂੰ ਸੰਸਾਰਕ ਲਾਭ ਤੋਂ ਪਰੇ ਉੱਚੀ ਪੌੜੀ ਤੇ ਚੜ੍ਹਨ ਦਾ ਵਸੀਲਾ ਕਰਕੇ ਜਾਣੇ ਤੇ ਇਸ ਨੂੰ ਨਿਰੇ ਪਦਾਰਥਕ ਵਿਕਾਸ ਦਾ ਸਾਧਨ ਹੀ ਨਾ ਸਮਝੇ ।[78] ਇਹ ਤਾਂ ਹੀ ਹੋ ਸਕਦਾ ਹੈ ਕਿ ਜੇ ਇਹ ਭੁਲੇਖਾ ਹਟੇ ਕਿ ਦਿਸਦਾ ਜਗਤ ਪਰਮਾਤਮਾ ਨਾਲੋਂ ਵੱਖਰੀ ਹਸਤੀ ਹੈ ਜਿਵੇਂ ਪਾਣੀ ਦੇ ਘੜੇ ਦੇ, ਪਾਣੀ ਵਿਚ ਟੁੱਟਣ ਦੀ ਦਸ਼ਾ ਵਿਚ, ਪਾਣੀ ਤੇ ਉਸ ਵਿਚਲੇ ਅਕਸ ਦੀ ਹਸਤੀ ਘੜੇ ਸਮੇਤ ਮੁੱਕ ਜਾਂਦੀ ਹੈ ਅਥਵਾ ਪ੍ਰਤੀਬਿੰਬ ਬਿੰਬ ਵਿਚ ਤੇ ਪਾਣੀ ਪਾਣੀ ਵਿਚ ਚਲਾ ਜਾਂਦਾ ਹੈ । ਇਸ ਤਰ੍ਹਾਂ ਦੂਈ ਦ੍ਵੈਤ ਦਾ ਪਰਦਾ ਹੱਟਣ ਤੇ, ਇਕ ਵਿਅਕਤੀ ਪ੍ਰਭੂ ਨਾਲੋਂ ਆਪਣੇ ਆਪ ਨੂੰ ਵੱਖ ਨਹੀਂ ਸਮਝਦਾ ਤੇ ਉਸ ਦੀ ਹਸਤੀ ਅਫੁਰ ਪ੍ਰਭੂ ਵਿਚ ਟਿੱਕ ਜਾਂਦੀ ਹੈ । ਜਿਵੇਂ :

ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ ॥
ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ, ਤਉ ਮਨੁ ਸੁੰਨਿ ਸਮਾਨਾ ॥[7]

ਸੰਸਾਰਕ ਵਸਤਾਂ ਵਿਅਕਤੀ ਦੀ ਇਕਸੁਰਤਾ ਨੂੰ ਭੰਗ ਕਰਦੀਆਂ ਹਨ। ਭਗਤ ਕਬੀਰ ਸੁਆਲ ਕਰਦਾ ਹੈ ਕਿ ਇਸਤਰੀ, ਪੁੱਤਰ, ਧੰਨ-ਪਦਾਰਥ ਤੋਂ ਕਿਸੇ ਨੇ ਕਦੀ ਸੁੱਖ ਲਭਾ ਹੈ? ਇਨ੍ਹਾਂ ਖਾਤਰ ਸੰਸਾਰਕ ਵਸਤਾਂ ਇਕੱਠੀਆਂ ਕਰਨਾ ਵਿਅਰਥ ਹੈ। ਮੌਤ ਆਉਣ ਤੇ, ਸੰਸਾਰਕ ਸੰਪਤੀ, ਸਮੇਤ ਵਿਰਤਿਆਂ ਦੇ, ਅਰਥਹੀਣ ਬਣ ਕੇ ਰਹਿ ਜਾਂਦੀ ਹੈ। ਕਬੀਰ ਅਨੁਸਾਰ ਵਸਤਾਂ ਪ੍ਰਤੀ ਆਪਣੇ ਮਨ ਨੂੰ ਮਾਰਨਾ ਚਾਹੀਦਾ ਹੈ ਤਾਂ ਕਿ ਵਸਤਾਂ ਦੇ ਸੰਸੇ ਰੂਪ ਜਮ ਤੋਂ ਨਿਜਾਤ ਮਿਲ ਸਕੇ। ਮਨ ਨੂੰ ਮਾਰਨ ਦੀ ਇਸ ਪ੍ਰਕਿਰਿਆ ਨੂੰ ਪ੍ਰਸਿੱਧ ਧਰਮ ਦਰਸ਼ਨ ਪੁਸਤਕ **Tibetan Book of Dead** ਵਿਚ 'ਮਨੋਵਿਗਿਆਨਕ ਪ੍ਰਲੋਕ' ਨਾਲ ਉਪਮਾ ਦਿੱਤੀ ਗਈ ਹੈ ਜਿਸ ਦੀ ਪ੍ਰਾਪਤੀ ਜਿਉਂਦੇ ਜੀਅ ਮਨ ਦੀ ਨੀਅਤ ਤੇ ਦ੍ਰਿਸ਼ਟੀਕੋਣ ਦੇ ਪਰਿਵਰਤਨ ਨਾਲ ਹੁੰਦੀ ਹੈ।[80]

ਭਗਤ ਕਬੀਰ ਨੇ ਮਨੁੱਖ ਨੂੰ ਆਪੇ ਦੀ ਸਮੁੱਚਤਾ ਦਾ ਅਹਿਸਾਸ ਕਰਵਾਇਆ ਤੇ ਉਸ ਨੂੰ ਉਸ ਦੀ ਦੈਵੀ ਪ੍ਰਕਿਰਤੀ ਬਾਰੇ ਜਾਣਕਾਰੀ ਦਿੱਤੀ। ਪ੍ਰਸਿੱਧ ਮਨੋਵਿਗਿਆਨੀ ਫਰਾਇਡ ਨੇ ਅਚੇਤ ਮਨ ਨੂੰ ਪਾਸ਼ਵਿਕ ਪੱਧਰ ਤੇ ਰਖਿਆ ਪਰ ਕਬੀਰ ਨੇ ਮਨੁੱਖ ਦੇ ਅੰਤਰੀਵੀ ਸੰਸਾਰ ਨੂੰ 'ਰਾਮ ਕੀ ਅੰਸ' ਕਰਾਰ ਦਿੱਤਾ। ਉਸ ਨੇ ਮਾਨਸਿਕ ਅੰਧਕਾਰ ਅਥਵਾ ਅਗਿਆਨ ਨੂੰ ਸੰਸਾਰਕ ਅਸ਼ਾਂਤੀ ਦਾ ਕਾਰਨ ਦਸਿਆ[81] ਤੇ ਇਸ ਨੂੰ ਦੂਰ ਕਰਨ ਲਈ ਗਿਆਨ-ਪ੍ਰਕਾਸ਼ ਦੀ ਪ੍ਰਾਪਤੀ ਤੇ ਜ਼ੋਰ ਦਿੱਤਾ ਤਾਂ ਕਿ ਹਰਿ ਨਾਮ ਅਥਵਾ ਦੈਵੀ ਤੱਤ ਦੀ ਖੋਜ ਵਿਚ ਸਫਲਤਾ ਮਿਲ ਸਕੇ।[82] ਇਸ ਪ੍ਰਸੰਗ ਵਿਚ ਕਬੀਰ ਮਨੁੱਖ ਨੂੰ ਆਪਣੀ ਚੇਤਨਾ ਨੂੰ ਉੱਚੇ ਪੱਧਰ ਤੇ ਲਿਜਾਣ ਲਈ ਕਹਿੰਦਾ ਹੈ ਤੇ ਮਾਇਕ ਭਟਕਣਾ ਤੇ ਵਿਕਾਰਾਂ ਵਿਰੁੱਧ ਅਡੋਲ ਸੂਰਮੇ ਵਾਂਗ ਨਿਰੰਤਰ ਸੰਘਰਸ਼ ਰਚਾਉਣ ਲਈ ਪ੍ਰੇਰਦਾ ਹੈ ਤੇ ਸਤੀ ਇਸਤਰੀ ਵਾਂਗ ਆਪਾ-ਭਾਵ ਸਾੜਨ ਲਈ ਕਹਿੰਦਾ ਹੈ। ਉਸ ਦੇ ਵਿਚਾਰ ਅਨੁਸਾਰ ਵਿਸ਼ੇ ਵਿਕਾਰਾਂ ਦੇ ਫਲਸਰੂਪ ਸਾਹਮਣੇ ਆ ਰਹੀ ਸੰਸਾਰਕ ਖੁਆਰੀ ਤੋਂ ਬੱਚਣ ਲਈ ਪ੍ਰਭੂ-ਬੰਦਗੀ ਤੇ ਉਸ ਦੀ ਹਜ਼ੂਰੀ ਦੇ ਸਦੀਵੀਂ ਅਹਿਸਾਸ ਨਾਲ ਖੰਨਿਉਂ ਤਿੱਖਾ ਸੰਘਰਸ਼ ਰਚਾਉਣ ਦੀ ਲੋੜ ਹੈ। ਜਿਵੇਂ :

ਡਗਮਗ ਛਾਡਿ, ਰੇ ਮਨ ਬਉਰਾ।
ਅਬ ਤਉ ਜਰੇ ਮਰੇ ਸਿਧਿ ਪਾਈਐ
ਲੀਨੋ ਹਾਥ ਸੰਧਉਰਾ ॥ ੧ ॥ ਰਹਾਉ ॥
ਕਾਮ ਕ੍ਰੋਧ ਮਾਇਆ ਕੇ ਲੀਨੇ, ਇਆ ਬਿਧਿ ਜਗਤੁ ਬਿਗੂਤਾ ॥
ਕਹਿ ਕਬੀਰ ਰਾਜਾ ਰਾਮ ਨ ਛੋਡਉ, ਸਗਲ ਊਚ ਤੇ ਊਚਾ ॥[83]

## ਮਾਨਵ-ਪਰਿਵਰਤਨ

ਪ੍ਰਭੂ-ਪ੍ਰਾਪਤੀ ਦੀ ਸਮੱਸਿਆ ਵਿਅਕਤੀ ਦੇ ਪਰਿਵਰਤਨ ਨਾਲ ਜੁੜੀ ਹੋਈ ਹੈ।

ਮਨੁੱਖ ਇਕ ਅਜਿਹਾ ਪ੍ਰਾਣੀ ਹੈ ਜਿਸ ਦੀ ਸਥਿਤੀ ਦੂਹਰੀ ਹੈ। ਇਹ ਦਿੱਸਣ ਵਾਲੇ ਤੇ ਨਾ ਦਿੱਸਣ ਵਾਲੇ ਦੋਹਾਂ ਸੰਸਾਰਾਂ ਦੀਆਂ ਵਿਸ਼ੇਸ਼ਤਾਵਾਂ ਨਾਲ ਜੁੜਿਆ ਹੋਇਆ ਹੈ। ਇਹ ਪ੍ਰਕ੍ਰਿਤਕ ਸੰਸਾਰ ਦਾ ਅੰਗ ਵੀ ਹੈ ਤੇ ਉਸ ਦੇ ਅੰਦਰ ਆਤਮਾ ਦਾ ਬੀਜ ਵੀ ਹੈ ਜਿਹੜਾ ਇਸ ਨੂੰ ਅਸੰਤੁਸ਼ਟ ਬਣਾਈ ਰੱਖਦਾ ਹੈ।[84] ਕਬੀਰ ਅਨੁਸਾਰ ਮਨੁੱਖ ਨੂੰ ਸਥਿਰਤਾ ਪ੍ਰਾਪਤ ਨਹੀਂ ਕਿਉਂਕਿ ਸੰਸਾਰ ਦੇ ਚੰਗੇ ਮੰਦੇ ਪ੍ਰਭਾਵਾਂ ਕਾਰਨ ਉਸ ਦਾ ਮਨ ਪੰਛੀ ਦੀ ਤਰ੍ਹਾਂ ਚਾਰੇ ਦਿਸ਼ਾਵਾਂ ਵਿਚ ਭਟਕਦਾ ਹੈ।[85] ਮਨ ਸਮਝਦਾ ਤਾਂ ਆਪਣੇ ਆਪ ਨੂੰ ਬੜਾ ਸਿਆਣਾ ਹੈ ਪਰ ਇਸ ਦੀ ਪ੍ਰਕਿਰਤੀ ਜਾਣ-ਬੁਝ ਕੇ ਅਉਗਣਾਂ ਵੱਲ ਰੁਚਿਤ ਹੋਣਾ ਹੈ।[86] ਇਸ ਤਰ੍ਹਾਂ ਮਨੁੱਖ ਦਾ ਪੂਰਨ ਪਰਿਵਰਤਨ ਉਸ ਦੇ ਮਨ ਦੇ ਉਥਾਨ ਨਾਲ ਸੰਬੰਧਤ ਹੋ ਜਾਂਦਾ ਹੈ।

ਕਬੀਰ ਬਾਣੀ ਦੀ ਮੁੱਖ ਸਮੱਸਿਆ ਵਿਅਕਤੀ ਨੂੰ ਨੀਂਵੇ ਮਾਨਵ ਤੋਂ ਉਚੇਰਾ ਮਾਨਵ ਬਣਾਉਣਾ ਹੈ। ਉਸ ਨੂੰ ਸੀਮਿਤ ਤੋਂ ਅਸੀਮਤ ਕਰਨ ਦੀ ਹੈ, ਉਸ ਨੂੰ ਪ੍ਰਮਾਣਿਕ ਤੋਂ ਅਪ੍ਰਮਾਣਿਕ ਬਨਾਉਣਾ ਹੈ ਤਾਂ ਕਿ ਮਨੁੱਖ ਜੀਵਨ ਦੀ ਸੰਪੂਰਨਤਾ ਨੂੰ ਅਨੁਭਵ ਕਰ ਸਕੇ। ਕਬੀਰ ਨੇ ਮਨੁੱਖ ਦੇ ਘਟੀਆ ਸਰੂਪ ਲਈ ਆਪਣੀ ਬਾਣੀ ਵਿਚ ਕੁਰੂਪ, ਕੁਜਾਤ, ਕੁਲੱਖਣੀ ਸ਼ਬਦ ਵਰਤੇ ਹਨ ਤੇ ਵਧੀਆ ਸਰੂਪ ਲਈ ਸਰੂਪ, ਸੁਜਾਤ ਤੇ ਸੁਲੱਖਣੀ ਸ਼ਬਦ ਵਰਤੇ ਹਨ। ਕਬੀਰ ਨੇ ਬੜੇ ਵਿਲੱਖਣ ਅੰਦਾਜ਼ ਵਿਚ ਕਿਹਾ ਹੈ ਕਿ ਮੇਰੀ ਪਹਿਲੀ ਪਤਨੀ ਬੁਰੀ ਸ਼ਕਲ ਵਾਲੀ, ਨੀਵੀਂ ਜਾਤ ਦੀ ਭੈੜੇ ਵਤੀਰੇ ਵਾਲੀ ਤੇ ਪੇਕੇ ਸੋਹਰੇ ਪਰਿਵਾਰ ਵਿਚ ਬੁਰੀ ਸੋਅ ਵਾਲੀ ਸੀ। ਉਹ ਮਰ ਗਈ ਹੈ ਤੇ ਮੈਂ ਨਵਾਂ ਵਿਆਹ ਕਰਵਾ ਲਿਆ ਹੈ।[87] ਨਵੀਂ ਵਿਆਹੀ ਇਸਤਰੀ ਸੁਘੜ, ਸਰੂਪ ਤੇ ਸਾਊ ਵਤੀਰੇ ਵਾਲੀ ਹੈ ਜਿਸ ਦੇ ਜੁੱਗ ਜੁੱਗ ਜੀਣ ਦੀ ਉਹ ਕਾਮਨਾ ਕਰਦਾ ਹੈ।[88] ਇਸ ਤਰ੍ਹਾਂ ਉਸਨੇ ਆਪਣੀ ਭੈੜੀ ਮਨੋਵਿਰਤੀ ਦੀ ਸਮਾਪਤੀ ਤੇ ਸੁਚੱਜੀ ਮਨੋਵਿਰਤੀ ਦੇ ਉਤਪੰਨ ਹੋਣ ਦਾ ਐਲਾਨ ਕੀਤਾ ਹੈ। ਅਸਲ ਵਿਚ ਇਹ ਪਰਿਵਰਤਨ ਵਿਅਕਤੀ ਦਾ ਸਦਾਚਾਰਕ ਪਰਿਵਰਤਨ ਅਥਵਾ ਨੈਤਿਕ ਪਰਿਵਰਤਨ ਹੈ ਜਿਸ ਨਾਲ ਵਿਅਕਤੀ ਆਪਣੀ ਮੂਲ ਪ੍ਰਕਿਰਤੀ ਨੂੰ ਪ੍ਰਾਪਤ ਕਰਦਾ ਹੈ ਤੇ ਜਿਸਦੀ ਪ੍ਰਾਪਤੀ ਨੈਤਿਕ ਘਾਲਣਾ ਨਾਲ ਸੰਬੰਧਤ ਹੈ ਤੇ ਇਹ ਨੈਤਿਕ ਘਾਲਣਾ ਮਨੁੱਖ ਤੋਂ ਆਤਮਾ ਤਕ ਦੇ ਚੱਕਰ ਦੀ ਪੂਰਤੀ ਦਾ ਵਸੀਲਾ ਹੈ।[89]

ਮਨੁੱਖ ਦੇ ਪਰਿਵਰਤਨ ਲਈ ਪਹਿਲਾ ਕਦਮ ਸ੍ਵੈ-ਪਛਾਣ ਨਾਲ ਸੰਬੰਧਤ ਹੈ, ਮਨੁੱਖ ਨਿਰਾ ਸਰੀਰ ਨਹੀਂ, ਇਸ ਵਿਚ 'ਰਾਮ ਦੀ ਅੰਸ਼' ਵੀ ਹੈ ਤੇ ਇਸ ਵਿਚਲਾ ਰਾਮ-ਅੰਸ਼ ਅਰਥਾਤ ਆਤਮਾ ਦਾ ਦੈਵੀ ਤੱਤ ਇਸ ਨੂੰ ਆਤਮਿਕ ਹੋਂਦ ਦਾ ਰੁਤਬਾ ਪ੍ਰਦਾਨ ਕਰਦਾ ਹੈ। ਇਸ ਆਤਮਿਕ ਤੱਤ ਦੀ ਪਛਾਣ ਵਿਅਕਤੀ ਨੂੰ ਅਸੀਮਿਤ ਕਰਦੀ ਹੈ ਤੇ ਉਚੇਰਾ ਬਣਾਉਂਦੀ ਹੈ। ਆਪਣੇ ਆਪ ਨੂੰ ਸਿਰਫ ਸਰੀਰ ਸਮਝਣ ਵਾਲਾ ਵਿਅਕਤੀ ਨੀਵਾਂ ਅਥਵਾ ਘਟੀਆ ਪੱਧਰ ਦਾ ਜੀਵਨ ਬਣਾ ਲੈਂਦਾ ਹੈ।

ਵਿਅਕਤੀ ਦੇ ਪਰਿਵਰਤਨ ਦਾ ਵਸੀਲਾ ਸਤਿਸੰਗ ਹੈ ਜਿਸਨੇ ਕਬੀਰ ਦੀ ਨੀਵੀਂ ਜਾਤ ਮੁਕਾ ਦਿੱਤੀ ਹੈ ਤੇ ਉਸ ਦੇ ਨੀਵੇਂ ਮਾਇਕ ਜੀਵਨ ਨੂੰ ਉਚੇਰਾ ਕਰ ਦਿੱਤਾ ਹੈ।

ਕਬੀਰ ਨੇ ਪਹਿਲੀ ਮਾਇਕ ਪ੍ਰਵਿਰਤੀ ਲਈ 'ਧਨੀਆ' ਤੇ ਪ੍ਰਭੂ-ਸੇਵਾ ਵਿਚ ਸਮਰਪਿਤ ਨਵੀਂ ਸਜੀਵ ਭਾਵਨਾ ਲਈ 'ਰਾਮ ਜਨੀਆ' ਸ਼ਬਦ ਵਰਤਿਆ ਹੈ। ਉਹ ਹੁਣ ਧਨੀਆ ਤੋਂ ਰਾਮ ਜਨੀਆ ਅਥਵਾ ਧੰਨ ਦੇ ਦਾਸ ਤੋਂ ਰਾਮ ਦਾ ਦਾਸ ਬਣ ਗਿਆ ਹੈ।[30]

ਇਹ ਪਰਿਵਰਤਨ ਪਾਰਗਾਮਤਾ ਦੇ ਅਨੁਭਵ ਨਾਲ ਜੁੜਿਆ ਹੋਇਆ ਹੈ। ਇਹ ਅਨੁਭਵ ਇੰਦਰਿਆਵੀ ਅਨੁਭਵਾਂ ਤੋਂ ਪਾਰ ਜਾਣ ਦੀ ਦ੍ਰਿਸ਼ਟੀ ਨਾਲ ਸੰਬੰਧਤ ਹੈ। ਇਸ ਦਸ਼ਾ ਵਿਚ ਸਰੀਰਕ ਮੋਹ ਦਾ ਰੌਲਾ ਮੁੱਕ ਜਾਂਦਾ ਹੈ। ਮਾਇਕ ਮੋਹ ਦੀ ਢੋਲਕੀ ਨਾਲ ਵਜਣ ਵਾਲਾ ਮਨ ਕਿਤੇ ਲੋਪ ਹੋ ਜਾਂਦਾ ਹੈ। ਸਰੀਰਕ ਮੋਹ ਵਿਚ ਫਸੇ ਕੰਨਾਂ ਦੀ ਵਿਆਕੁਲਤਾ ਖਤਮ ਹੋ ਜਾਂਦੀ ਹੈ। ਕਾਮ ਦੇ ਸੱਪ ਦਾ ਜ਼ੋਰ ਮੁੱਕ ਜਾਂਦਾ ਹੈ। ਪੈਰ, ਹੱਥ ਤੇ ਮੂੰਹ ਸਰੀਰਕ ਮੋਹ ਦੀਆਂ ਸੀਮਾਵਾਂ ਪਾਰ ਕਰ ਜਾਂਦੇ ਹਨ। ਕਾਮਾਦਿਕ ਪੰਜੇ ਵੈਰੀ ਹਾਰ ਜਾਂਦੇ ਹਨ। ਦੱਸ ਗਿਆਨ ਇੰਦਰੀਆਂ ਪ੍ਰਭੂ-ਬੰਦਗੀ ਦੀ ਬਰਕਤ ਨਾਲ ਸਰੀਰਕ ਮੋਹ ਤੋਂ ਅਜ਼ਾਦ ਹੋ ਜਾਂਦੀਆਂ ਹਨ। ਆਸ਼ਾ ਤੇ ਤ੍ਰਿਸ਼ਨਾ ਦੀ ਮਿੱਤਰਤਾਈ ਖਤਮ ਹੋ ਜਾਂਦੀ ਹੈ। ਹਰੀ ਸਿਮਰਨ ਮਨੁੱਖੀ ਜੀਵਨ ਦੇ ਸਾਰੇ ਬੰਧਨਾਂ ਨੂੰ ਤੋੜ ਦਿੰਦਾ ਹੈ : ਜਿਵੇਂ :

> ਗਗਨ ਨਗਰਿ ਇਕ ਬੂੰਦ ਨ ਬਰਖੈ, ਨਾਦੁ ਕਹਾ ਜੁ ਸਮਾਨਾ ॥
> ਪਾਰਬ੍ਰਹਮ ਪਰਮੇਸੁਰ ਮਾਧੋ, ਪਰਮ ਹੰਸੁ ਲੇ ਸਿਧਾਨਾ ॥ ੧॥
> ... ... ... ... ... ... ... ... ... ... ... ... ...
> ਮਿਰਤਕ ਭਏ ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ ॥
> ਕਹਤ ਕਬੀਰ ਜੋ ਹਰਿ ਧਿਆਵੈ, ਜੀਵਤ ਬੰਧਨ ਤੋਰੇ ॥੫॥

ਮਾਨਵ ਪਰਿਵਰਤਨ ਲਈ ਇਕ ਹੋਰ ਕਦਮ ਵਿਅਕਤੀ ਦਾ ਆਂਤਰਿਕ ਪਰਿਵਰਤਨ ਹੈ ਜਿਸ ਦਾ ਦਿਲ ਦੀ ਪਵਿੱਤਰਤਾ ਨਾਲ ਸੰਬੰਧ ਹੈ। ਦਿਲ ਦੀ ਪਵਿੱਤਰਤਾ ਨਾਲ ਉਹ ਆਂਤਰਿਕ ਦ੍ਰਿਸ਼ਟੀ ਮਿਲਦੀ ਹੈ ਜਿਸ ਨਾਲ ਰੱਬ ਦੇਖਿਆ ਜਾ ਸਕਦਾ ਹੈ। ਦਿਲ ਦੈਵੀ-ਜਲਾਲ ਦਾ ਮਾਧਿਅਮ, ਅੱਲਾ ਦੀ ਰੋਸ਼ਨੀ ਦਾ ਟਿਕਾਣਾ, ਰੱਬ ਦੇ ਪ੍ਰਕਾਸ਼, ਹਕੀਕਤ ਦੇ ਰਹੱਸਮਈ ਅਨੁਭਵ ਦਾ ਖਜ਼ਾਨਾ ਹੈ। ਭੌਤਿਕ ਤੇ ਰੂਹਾਨੀ ਸ਼ਕਤੀਆਂ ਦਾ ਸੰਗਮ, ਆਲਮ-ਏ-ਅਲਮ ਤੇ ਆਲਮ-ਏ-ਖਲਕ ਦਾ ਅੰਤਰ-ਮਾਧਿਅਮ ਹੈ। ਸੱਚੇ ਸ਼ਰਧਾਲੂ ਦਾ ਦਿਲ ਆਲਾ ਹੈ ਜਿਥੇ ਅੱਲਾ ਦੀ ਰੋਸ਼ਨੀ ਪਾਰਦਰਸ਼ੀ ਸ਼ੀਸ਼ੇ ਵਾਲੀ ਲਾਲਟੈਣ ਵਿਚ ਜਗਦੀ ਹੈ। ਇਸੇ ਕਰਕੇ ਉਸ ਦੀ ਬੋਲੀ ਤੇ ਕਰਤੱਵ ਪ੍ਰਕਾਸ਼ਮਈ ਹਨ ਤੇ ਉਹ ਪ੍ਰਕਾਸ਼ ਵਿਚ ਗਤੀ ਕਰਦੀ ਹੈ।[32] ਦਿਲ ਦੀ ਪਵਿੱਤਰਤਾ ਦੇ ਸੰਦਰਭ ਵਿਚ ਕਬੀਰ ਆਖਦਾ ਹੈ ਕਿ ਜੇ ਦਿਲ ਵਿਚ ਕਪਟ ਹੈ ਤਾਂ ਸਰੀਰਕ ਸੁੱਚ ਦਾ ਕੋਈ ਅਰਥ ਨਹੀਂ, ਜੇ ਮਨ ਵਿਚ ਠੱਗੀ ਹੈ ਤਾਂ ਗਿਆਨ ਧਿਆਨ ਦੇ ਵਿਚਾਰ ਕਿਸੇ ਲੇਖੇ ਵਿਚ ਨਹੀਂ ਆਉਂਦੇ। ਭਗਤ ਕਬੀਰ ਨੇ ਤੱਤਕਾਲੀਨ ਮਨੁੱਖ ਨੂੰ ਆਪਣੀ ਦ੍ਰਿਸ਼ਟੀ ਬਾਹਰਮੁਖੀ ਵਰਤਾਰੇ ਵਲੋਂ ਮੋੜ ਕੇ ਅੰਦਰ ਵੱਲ ਲਗਾਉਣ ਲਈ ਕਿਹਾ ਤਾਂ ਕਿ ਉਹ ਆਤਮਿਕ ਤੌਰ ਤੇ ਅਨੰਤ ਸੰਭਾਵਨਾ ਦੀ ਥਾਹ ਪਾ ਸਕੇ।

ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥
ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥

... ... ... ... ... ... ... ... ... ...
ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥[93]

ਮਾਨਵ-ਪਰਿਵਰਤਨ ਲਈ ਅਗਲੇਰਾ ਕਦਮ ਉਸ ਦਾ ਆਪਣੀ ਨੀਵੀਂ ਪ੍ਰਕਿਰਤੀ ਵਿਰੁੱਧ ਸੰਘਰਸ਼ ਹੈ। ਨੀਵੀਆਂ ਪ੍ਰਵਿਰਤੀਆਂ ਦੀ ਤੁਲਨਾ ਆਮ ਕਰਕੇ ਖਤਰਨਾਕ ਜੀਵ ਜੰਤੂਆਂ ਤੇ ਉਚੇਰੀਆਂ ਪ੍ਰਵਿਰਤੀਆਂ ਦੀ ਤੁਲਨਾ ਸਾਊ ਜਾਨਵਰਾਂ ਦੀਆਂ ਸ਼੍ਰੇਣੀਆਂ ਨਾਲ ਕੀਤੀ ਜਾਂਦੀ ਹੈ। ਜਿਵੇਂ ਕਬੀਰ ਆਖਦਾ ਹੈ ਕਿ ਜਦ ਤੱਕ ਹਿਰਦੇ-ਰੂਪ ਜੰਗਲ ਵਿਚ ਹੰਕਾਰ-ਰੂਪੀ ਸ਼ੇਰ ਰਹਿੰਦਾ ਸੀ ਤਦ ਤੱਕ ਹਿਰਦੇ-ਰੂਪ ਫੁਲਵਾੜੀ ਫੁਲਦੀ ਨਹੀਂ ਅਥਵਾ ਹਿਰਦੇ ਵਿਚ ਕੋਮਲ ਗੁਣ ਨਹੀਂ ਉਪਜਦੇ। ਜਦੋਂ ਨਿਮਰਤਾ ਰੂਪ ਗਿੱਦੜ ਹੰਕਾਰ-ਰੂਪ ਸ਼ੇਰ ਨੂੰ ਖਾ ਜਾਂਦਾ ਹੈ ਤਾਂ ਹਿਰਦੇ ਦੀ ਸਾਰੀ ਬਨਸਪਤੀ ਦੇ ਫੁੱਲ ਖਿੜਨ ਲੱਗ ਪੈਂਦੇ ਹਨ। ਜਿਵੇਂ :

ਜਬ ਲਗੁ ਸਿੰਘੁ ਰਹੈ ਬਨ ਮਾਹਿ ॥ ਤਬ ਲਗੁ ਬਨੁ ਫੂਲੈ ਹੀ ਨਾਹਿ ॥
ਜਬ ਹੀ ਸਿਆਰੁ ਸਿੰਘ ਕਉ ਖਾਇ ॥ ਫੂਲ ਰਹੀ ਸਗਲੀ ਬਨਰਾਇ ॥[94]

ਜਦ ਮਨੁੱਖ ਦਾ ਪੂਰਾ ਪਰਿਵਰਤਨ ਹੋ ਜਾਂਦਾ ਹੈ ਤਾਂ ਉਸ ਨੂੰ ਆਪਣੇ ਆਪ, ਰੱਬ ਤੇ ਪ੍ਰਕਿਰਤੀ ਵਿਚ ਕੋਈ ਭੇਦ ਨਹੀਂ ਜਾਪਦਾ। ਉਸ ਤੇ ਪੂਰਨ ਇਕਸੁਰਤਾ ਤਾਰੀ ਹੋ ਜਾਂਦੀ ਹੈ। ਉਸ ਨੂੰ ਧਰਤ, ਅਕਾਸ਼ ਤੇ ਹਰੇਕ ਵਿਅਕਤੀ ਵਿਚ ਰੱਬ ਦੇ ਦੀਦਾਰ ਹੁੰਦੇ ਹਨ। ਜਿਵੇਂ :

ਮਉਲੀ ਧਰਤੀ ਮਉਲਿਆ ਅਕਾਸੁ ॥
ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥

... ... ... ... ... ... ... ...
ਸੰਕਰੁ ਮਉਲਿਓ ਜੋਗ ਧਿਆਨ ॥
ਕਬੀਰ ਕਉ ਸੁਆਮੀ ਸਭ ਸਮਾਨ ॥[95]

ਮਾਨਵ-ਪਰਿਵਰਤਨ ਅਸਲ ਵਿਚ ਇਕ ਨਵੀਂ ਚੇਤਨਾ ਦਾ ਆਭਾਸ ਹੈ। ਨਵੀਂ ਦ੍ਰਿਸ਼ਟੀ ਦਾ ਪ੍ਰਕਾਸ਼ ਹੈ, ਇਹ ਨਵੇਂ ਅਨੁਭਵ ਦੇ ਉਦੇ ਹੋਣ ਨਾਲ ਸੰਬੰਧਤ ਹੈ। ਇਹ ਦਸ਼ਾ ਮਨੁੱਖ ਵਿਚ ਇਕ ਨਵੇਂ ਮਨੁੱਖ ਦੇ ਪੈਦਾ ਹੋਣ ਦੀ ਲਖਾਇਕ ਹੈ। ਇਹ ਸਭ ਕੁਝ ਮਨੁੱਖ ਦੀ ਅੰਤਰੀਵੀ ਤਬਦੀਲੀ ਨਾਲ ਸੰਬੰਧਤ ਹੈ। ਪੁਰਾਣੀ ਹਉਮੈ ਵਾਲੀ ਸੀਮਿਤ ਬੁਧ ਦਾ ਅੰਤ ਤੇ ਨਵੀਂ ਸਜੀਵ ਅਸੀਮਤ ਬੁਧ ਦੇ ਪ੍ਰਕਾਸ਼ ਨਾਲ ਮਨੁੱਖ ਦਾ ਪਰਿਵਰਤਨ ਹੋ ਜਾਂਦਾ ਹੈ ਤੇ ਉਸ ਨੂੰ ਮਨੁੱਖਾ ਜੀਵਨ ਦੇ ਮਨੋਰਥ ਦੀ ਪੂਰਤੀ ਦਾ ਅਨੁਭਵ ਹੋ ਜਾਂਦਾ ਹੈ। ਇਸ ਨੂੰ ਭਗਤ ਕਬੀਰ ਨੇ 'ਬੁਧਿ ਬਦਲੀ ਸਿਧਿ ਪਾਈ' ਦੀ ਉਕਤੀ ਨਾਲ ਸਪੱਸ਼ਟ ਕੀਤਾ ਹੈ :

ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥
ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ ॥[96]

## ਨਵੇਂ ਮਨੁੱਖ ਦੀ ਸਿਰਜਨਾ

ਭਗਤ ਕਬੀਰ ਇਕ ਇਸ ਤਰ੍ਹਾਂ ਦੇ ਨਵੇਂ ਮਨੁੱਖ ਦੀ ਸਿਰਜਨਾ ਦਾ ਸੰਕਲਪ ਕਰਦਾ ਹੈ ਜੋ ਮਨੁੱਖਾ ਜਨਮ ਨੂੰ ਆਵਾਗਵਨ ਤੋਂ ਛੁਟਕਾਰੇ ਲਈ ਇਕ ਦੁਰਲੱਭ ਅਵਸਰ ਮੰਨਦਾ ਹੈ ।[97] ਇਹ ਜਨਮ ਜੀਵਨ ਬਾਜ਼ੀ ਜਿੱਤਣ ਜਾਂ ਹਾਰਨ ਲਈ ਇਕੋ ਇਕ ਮੌਕਾ ਹੈ, ਇਹ ਜਨਮ ਫਰਿਸ਼ਤਿਆਂ ਦੀ ਖਿੱਚ ਦਾ ਕਾਰਨ ਹੈ । ਕਬੀਰ ਦਾ ਨਵ-ਸਿਰਜਤ ਮਾਨਵ ਗੁਰੂ ਦੀ ਸੇਵਾ ਤੇ ਬੰਦਗੀ ਤੋਂ ਬਿਨਾਂ ਜੀਵਨ ਨੂੰ ਵਿਅਰਥ ਸਮਝਦਾ ਹੈ ਕਿਉਂਕਿ ਇਸ ਮਨੁੱਖਾ ਜੀਵਨ ਦੀ ਸਾਰਥਕਤਾ ਤੇ ਉਪਜੋਗਤਾ ਸੇਵਾ ਤੇ ਸਿਮਰਨ ਨਾਲ ਜੁੜੀ ਹੋਈ ਹੈ । ਜਿਵੇਂ :

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ । ਸੋ ਦੇਹੀ ਭਜੁ ਹਰਿ ਕੀ ਸੇਵ ॥[98]

ਇਹ ਮਾਨਵ ਬਿਬੇਕ ਬੁੱਧ ਦੀ ਅਗਵਾਈ ਪ੍ਰਵਾਨ ਕਰਦਾ ਹੈ, ਇਸ ਲਈ ਉਹ ਕਰਮਾਂ ਪ੍ਰਤੀ ਸੁਚੇਤ ਮਾਨਵ ਹੈ, ਜਿਸ ਨੂੰ ਇਹ ਪਤਾ ਹੈ ਕਿ ਸੰਸਾਰ ਵਿਚ ਕੀਤੇ ਕਰਮਾਂ ਦਾ ਲੇਖਾ ਦੇਣਾ ਪੈਣਾ ਹੈ । ਇਸ ਲਈ ਉਹ ਜਾਗਰਤ ਬੁੱਧ ਦਾ ਮਾਲਕ ਹੈ ਤੇ ਆਤਮਿਕ ਤੌਰ ਤੇ ਗਤੀਸ਼ੀਲ ਪ੍ਰਕਿਰਤੀ ਵਾਲਾ ਹੈ । ਇਹ ਮਾਨਵ ਆਪਣੇ ਰੱਬੀ ਗੁਣਾਂ ਦੀ ਪਹਿਰੇਦਾਰੀ ਪ੍ਰਤੀ ਖਬਰਦਾਰ ਹੈ ।[99]

ਇਹ ਮਾਨਵ ਬਾਦਸ਼ਾਹੀ ਖੌਫ਼ ਤੋਂ ਸੁਤੰਤਰ ਹੈ । ਇਹ ਸੰਸਾਰੀ ਬਾਦਸ਼ਾਹਾਂ ਨੂੰ ਰੱਬੀ ਸਮਰੱਥਾ ਸਾਹਮਣੇ ਹੇਚ ਮੰਨਦਾ ਹੈ । ਇਸ ਕੋਲ ਆਤਮ-ਵਿਸ਼ਵਾਸ਼ ਤੇ ਦ੍ਰਿੜ੍ਹ ਇੱਛਾ-ਸ਼ਕਤੀ ਹੈ । ਰਾਜੇ ਉਸ ਦੇ ਸਾਹਮਣੇ ਬੋਲ ਤੱਕ ਨਹੀਂ ਸਕਦੇ । ਇਸ ਦੀ ਆਤਮਿਕ ਪ੍ਰਤਿਭਾ ਦਾ ਸਿੱਕਾ ਸਾਰੇ ਮੰਨਦੇ ਹਨ । ਜਿਵੇਂ :

ਕੋਊ ਹਰਿ ਸਮਾਨਿ ਨਹੀ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ ॥੧॥ਰਹਾਉ॥
ਤੇਰੋ ਜਨੁ ਹੋਇ ਸੋਇ ਕਤ ਡੋਲੈ, ਤੀਨਿ ਭਵਨ ਪਰ ਛਾਜਾ ॥
ਹਾਥੁ ਪਸਾਰਿ ਸਕੈ ਕੋ ਜਨ ਕਉ, ਬੋਲਿ ਸਕੈ ਨ ਅੰਦਾਜਾ ॥[100]

ਇਹ ਮਾਨਵ ਰੂਹਾਨੀ ਬਾਦਸ਼ਾਹਤ ਦਾ ਮਾਲਕ ਹੈ । ਇਹ ਬਾਦਸ਼ਾਹੀ ਉਸਨੂੰ ਕਾਮਾਦਿਕ ਪ੍ਰਵਿਰਤੀਆਂ, ਈਰਖਾ, ਮਮਤਾ, ਤ੍ਰਿਸ਼ਨਾ ਆਦਿ ਨੀਵੀਆਂ ਪ੍ਰਵਿਰਤੀਆਂ ਰਾਹੀਂ ਦੂਸ਼ਿਤ ਹੋਏ ਸਰੀਰ ਰੂਪੀ ਕਿਲੇ ਨੂੰ ਗਿਆਨ ਤੇ ਸਹਿਜ ਦੁਆਰਾ ਜਿੱਤਣ ਕਰਕੇ ਪ੍ਰਾਪਤ ਹੋਈ ਹੈ ।[101] ਜਿਸ ਸਦਕਾ ਉਸ ਦੀ ਸ਼ਖਸੀਅਤ ਇਕਸੁਰਤਾ ਤੇ ਸੁਤੰਤਰਤਾ ਦੇ ਗੁਣਾਂ ਵਾਲੀ ਹੋ ਗਈ ਹੈ । ਨਤੀਜੇ ਵਜੋਂ ਉਸ ਦੀ ਆਤਮਾ ਨਿਰਭੈ ਤੇ ਅਡੋਲ ਹੋ ਗਈ ਹੈ । ਹੁਣ ਉਸ ਦੀ ਜੀਵਨ-ਸ਼ੈਲੀ "ਹਰ ਗੁਨ ਗਾਇ, ਕੂਦਹਿ ਅਰੁ ਨਾਚੈ"[102] ਵਾਲੀ 'ਸਦਾ ਵਿਗਾਸ' ਤੇ

'ਹਰਖ-ਅਨੰਤ' ਦੀਆਂ ਵਿਸ਼ੇਸ਼ਤਾਵਾਂ ਵਾਲੀ ਹੋ ਗਈ ਹੈ ।

## ਜੀਵਨ ਜਾਚ

ਭਗਤ ਕਬੀਰ ਦੁਆਰਾ ਸੁਝਾਈ ਜੀਵਨ ਜਾਚ ਅਧਿਆਤਮਕ ਹੈ ਜਿਸ ਵਿਚ ਮੁੱਖ ਅਸੂਲ ਪ੍ਰਭੂ-ਹੁਕਮ ਨੂੰ ਖਿੜੇ ਮੱਥਾ ਕਬੂਲਣਾ ਹੈ ।[103] ਇਹ ਮਾਰਗ ਕਲਿਆਣ ਦਾ ਮਾਰਗ ਹੈ ਜਿਸ ਦਾ ਪਤਾ ਸਤਿਗੁਰੂ ਤੋਂ ਲਗਦਾ ਹੈ । ਇਸ ਜੀਵਨ ਜਾਚ ਵਿਚ ਅਰਥੋਂ ਟੁੱਟੀਆਂ ਧਾਰਮਿਕ ਰੀਤੀਆਂ ਰਸਮਾਂ ਨੂੰ ਕੋਈ ਥਾਂ ਨਹੀਂ । ਕਬੀਰ ਇਸਲਾਮ ਧਰਮ ਦੀ ਸੁੰਨਤ ਪ੍ਰਥਾ ਤੇ ਵਿਅੰਗ ਕਰਦਾ ਹੋਇਆ ਕਹਿੰਦਾ ਹੈ ਕਿ ਸੱਚਾ ਮੁਸਲਮਾਨ ਜੇ ਸੁੰਨਤ ਕਰਕੇ ਹੁੰਦਾ ਹੈ ਤਾਂ ਔਰਤ ਦਾ ਕੀ ਕਰੋਗੇ ।[104] ਸੂਤਕ ਸੰਬੰਧੀ ਵਹਿਮ ਦੇ ਪ੍ਰਸੰਗ ਵਿਚ ਕਬੀਰ ਦਾ ਕਥਨ ਹੈ ਕਿ ਕੋਈ ਚੀਜ਼ ਪਵਿੱਤਰ ਜਾਂ ਅਪਵਿੱਤਰ ਨਹੀਂ ਹੁੰਦੀ, ਦੁਬਿਧਾ ਹੀ ਮਨ ਦੀ ਅਪਵਿੱਤਰਤਾ ਹੈ ।[105]

ਕਬੀਰ ਨੇ ਗ੍ਰਹਿਸਤ ਮਾਰਗ ਰਾਹੀਂ ਪਰਿਵਾਰਕ ਜੀਵਨ ਗੁਜ਼ਾਰਨ ਤੇ ਜ਼ੋਰ ਦਿੱਤਾ । ਇਸ ਤਰ੍ਹਾਂ ਉਸ ਨੇ ਸਾਧਾਰਨ ਮਨੋਭਾਵਾਂ ਦੇ ਵਿਨਾਸ਼ ਦਾ ਵਿਰੋਧ ਕੀਤਾ ਤੇ ਕਿਹਾ ਕਿ ਜੰਗਲਾਂ ਵਿਚ ਜਾਣ ਤੇ ਵਿਕਾਰਾਂ ਦੀ ਖਿੱਚ ਖਤਮ ਨਹੀਂ ਹੁੰਦੀ ਤੇ ਸ੍ਵੈ-ਸੰਜਮ ਦੇ ਟੁੱਟਣ ਦਾ ਖਤਰਾ ਬਣਿਆ ਰਹਿੰਦਾ ਹੈ ।[106] ਉਸ ਨੇ ਲੋਕ-ਪ੍ਰਲੋਕ ਪ੍ਰਤੀ ਸਾਵੀਂ ਦ੍ਰਿਸ਼ਟੀ ਅਪਨਾਉਣ ਤੇ ਜ਼ੋਰ ਦਿੱਤਾ । ਇਸ ਸੰਬੰਧ ਵਿਚ ਅਰਬ ਦੇ ਇਕ ਵਿਚਾਰਵਾਨ ਦਾ ਕਥਨ ਹੈ ਕਿ ਲੋਕ ਤੇ ਪਰਲੋਕ ਇਕ ਪਤੀ ਦੀਆਂ ਦੋ ਪਤਨੀਆਂ ਵਾਂਗ ਹਨ, ਜੇ ਉਹ ਇਕ ਨੂੰ ਪ੍ਰੇਮ ਕਰਦਾ ਹੈ ਤਾਂ ਦੂਜੀ ਈਰਖਾ ਨਾਲ ਭਰ ਜਾਂਦੀ ਹੈ ।[107] ਭਗਤ ਕਬੀਰ ਅਨੁਸਾਰ ਪੂਰਨ ਪੁਰਖ ਉਹੀ ਹਨ ਜਿਨ੍ਹਾਂ ਜੰਗਲ ਤੇ ਘਰ ਨੂੰ ਇਕੋ ਜਿਹਾ ਜਾਣਿਆ ਹੈ[108] ਅਥਵਾ ਜੋ ਗ੍ਰਹਿਸਥ ਵਿਚ ਵੀ ਨਿਰਲੇਪ ਹਨ ।

ਭਗਤ ਕਬੀਰ ਨੇ 'ਕੰਤਨਾਰ' ਅਥਵਾ ਪਤੀ ਪਤਨੀ ਵਾਲੀ ਜੀਵਨ-ਸ਼ੈਲੀ ਨੂੰ ਰੱਬੀ ਪ੍ਰਾਪਤੀ ਲਈ ਸਹਾਇਕ ਸਾਧਨ ਮੰਨਿਆ ।[109] ਕਿਉਂਕਿ ਇਹ ਰਿਸ਼ਤਾ ਸਮਾਜ ਰਾਹੀਂ ਪ੍ਰਵਾਨਿਤ ਰਿਸ਼ਤਾ ਹੈ ਅਤੇ ਸੰਜਮ, ਸਮਰਪਨ, ਸੇਵਾ, ਸਹਿਜ, ਕੋਮਲਤਾ, ਲੱਜਾ, ਹਮਦਰਦੀ, ਪਵਿੱਤਰਤਾ, ਕੁਰਬਾਨੀ, ਨਿਸ਼ਕਾਮ ਪ੍ਰੇਮ, ਵਫਾਦਾਰ ਤੇ ਬਦੀ-ਰਹਿਤ ਜੀਵਨ ਤੇ ਆਧਾਰਿਤ ਹੈ । ਇਹ ਜੀਵਨ ਜੁਗਤ ਵਿਆਹ ਤੋਂ ਬਾਹਰਲੇ ਸੰਬੰਧਾਂ ਅਥਵਾ ਪ੍ਰੇਮੀ ਪ੍ਰੇਮਿਕਾ ਵਾਲੀ ਜੀਵਨ-ਵਿਧੀ ਵਾਲੀ ਨਹੀਂ ਜਿਸ ਵਿਚ ਚੰਚਲਤਾ, ਮਨੋਵੇਗਾਂ ਦੀ ਅਨੁਸਾਰਤਾ, ਤਾਹਨਿਆਂ ਮਿਹਣਿਆਂ ਵਾਲਾ ਲਾਉਬਾਲੀਪਨ ਤੇ ਸੰਜਮ ਰਹਿਤ ਵਤੀਰੇ ਦਾ ਦਖਲ ਹੁੰਦਾ ਹੈ ।

ਸੰਸਾਰਕ ਜੀਵਨ ਗੁਜ਼ਾਰਨ ਲਈ ਉਨ੍ਹਾਂ ਨੇ ਧਰਮ ਦੀ ਕਿਰਤ ਕਰਨ ਤੇ ਜ਼ੋਰ ਦਿੱਤਾ। 'ਹੱਥ ਕਾਰ ਵੱਲ, ਦਿਲ ਯਾਰ ਵੱਲ' ਵਾਲੀ ਜੀਵਨ-ਰੀਤ ਅਪਨਾਉਣ ਦੀ ਪ੍ਰੇਰਨਾ ਕੀਤੀ ।[110] ਭਗਤ ਕਬੀਰ ਜੀ ਨੇ ਨਿਸੰਗ ਹੋਕੇ ਰੱਬ ਕੋਲੋਂ ਜੀਵਨ ਦੀ ਸੁੱਖ ਸੁਵਿਧਾਵਾਂ ਦੀ ਮੰਗ ਕੀਤੀ ਕਿਉਂਕਿ ਇਨ੍ਹਾਂ ਤੋਂ ਬਿਨਾਂ ਵਿਅਕਤੀ ਭਟਕਦਾ ਹੈ ਤੇ ਪ੍ਰਭੂ ਭਗਤੀ ਵਿਚ ਜੁੜ ਨਹੀਂ ਸਕਦਾ ।[111]

ਕਬੀਰ ਨੇ ਜੀਵਨ ਸੰਗਰਾਮ ਵਿਚ ਸਫਲਤਾ ਪ੍ਰਾਪਤ ਕਰਨ ਲਈ ਸਮੇਂ ਦੀ ਕਦਰ ਕਰਨ ਤੇ ਜ਼ੋਰ ਦਿੱਤਾ। ਉਹ ਗਤੀਸ਼ੀਲ ਤੇ ਕਰਮਸ਼ੀਲ ਜੀਵਨ ਜਾਚ ਦੀ ਪ੍ਰੇਰਨਾ ਕਰਦਾ ਹੈ ਜਿਸ ਵਿਚ ਉਸ ਨੇ ਕੰਮ ਨੂੰ ਅੱਗੇ ਪਾਉਣ ਦੀ ਰੁਚੀ ਦਾ ਵਿਰੋਧ ਕੀਤਾ ਹੈ।[112]

ਕਬੀਰ ਨੇ ਵਿਅਕਤੀ ਨੂੰ ਲੋਕ ਲਾਜ ਅਥਵਾ 'ਲੋਕ ਕੀ ਕਹਿਣਗੇ' ਦੀ ਭਾਵਨਾ ਤੋਂ ਅਜ਼ਾਦ ਹੋਣ ਲਈ ਆਖਿਆ ਹੈ[113] ਤਾਂ ਕਿ ਉਹ ਜੀਵਨ-ਮਨੋਰਥ ਦੀ ਪ੍ਰਾਪਤੀ ਲਈ ਕਾਰਜ ਦੀ ਸੁਤੰਤਰਤਾ ਪ੍ਰਾਪਤ ਕਰ ਸਕੇ ਤੇ ਜੀਵਨ ਵਿਚ ਇੱਛਾ ਦੀ ਅਜ਼ਾਦੀ ਨਾਲ ਸਰਗਰਮ ਹੋ ਸਕੇ। ਉਹ ਆਖਦਾ ਹੈ ਕਿ ਆਮ ਲੋਕ ਕਰਮਕਾਂਡੀ ਹੁੰਦੇ ਹਨ ਜੋ ਹੋਰ ਲੋਕਾਂ ਦੀ ਤਸੱਲੀ ਲਈ ਧਾਰਮਿਕ ਕਰਮਕਾਂਡ ਕਰਦੇ ਹਨ ਪਰ ਨਾਮ ਵਿਚ ਜੁੜੇ ਵਿਅਕਤੀ ਲਈ ਜਰੂਰੀ ਨਹੀਂ ਕਿ ਉਹ ਲੋਕਾਂ ਦੀ ਤਸੱਲੀ ਕਰਵਾਏ।[114]

## ਉਤਮ ਮਾਨਵੀ ਸਭਿਆਚਾਰ ਦੀ ਉਸਾਰੀ

ਕਬੀਰ ਦਾ ਚਿਤਵਿਆ ਮਾਨਵੀ ਸਭਿਆਚਾਰ ਇੰਦਰਿਆਵੀ ਸਭਿਆਚਾਰ ਨੂੰ ਛੱਡ ਕੇ ਉਸਰ ਸਕਦਾ ਹੈ। ਕਬੀਰ ਚਾਹੁੰਦਾ ਹੈ ਕਿ ਨਿਰਭੈ ਅਸਲੇ ਵਾਲਾ ਜੀਵ ਇੰਦਰੀਆਂ ਨੂੰ ਪ੍ਰਸੰਨ ਕਰਨ ਵੱਲ ਨਾ ਲੱਗੇ, ਤ੍ਰਿਸ਼ਨਾਲੂ ਹੋ ਕੇ ਸੰਤੋਖ ਨੂੰ ਨਾ ਛੱਡੇ, ਪਦਾਰਥਕ ਪਸਾਰੇ ਨੂੰ ਆਸਰਾ ਨਾ ਬਣਾਵੇ, ਮੂਲ ਪ੍ਰਭੂ ਨੂੰ ਆਪਣੇ ਅੰਦਰੋਂ ਬਾਹਰ ਨਾ ਕੱਢੇ, ਆਪਣੀ ਵਾਗਡੋਰ ਵਾਸ਼ਨਾਵਾਂ ਦੇ ਹੱਥ ਨਾ ਦੇਵੇ, ਮਨ ਨੂੰ ਵਿਸ਼ੇ ਭੋਗਾਂ ਤੋਂ ਰੋਕ ਤੇ ਧੀਰਜ ਛੱਡ ਕੇ ਤ੍ਰਿਸ਼ਨਾ ਦਾ ਬੋਝ ਨਾ ਢੋਵੇ।[115]

ਇਸ ਮਾਨਵੀ ਸਭਿਆਚਾਰ ਦਾ ਧੁਰਾ ਉਹ ਮਨੁੱਖ ਹੋਵੇਗਾ ਜੋ ਸਭ ਮਨੁੱਖਾਂ ਵਿਚ ਇਕ ਹੀ ਜੋਤ ਨੂੰ ਵਰਤਦਾ ਵੇਖੇਗਾ। ਉਹ ਵੱਖ ਵੱਖ ਜਾਤੀਆਂ, ਧਰਮਾਂ ਦੇ ਮਨੁੱਖੀ ਸਭਿਆਚਾਰਾਂ ਨੂੰ ਪ੍ਰਭੂ ਦੇ ਹੁਕਮ ਅਨੁਸਾਰ ਉਤਪੰਨ ਹੋਇਆ ਮੰਨੇਗਾ। ਖਲਕਤ ਤੇ ਖਾਲਕ ਵਿਚ ਕਿਸੇ ਭੇਦ ਨੂੰ ਸਵੀਕਾਰ ਨਹੀਂ ਕਰੇਗਾ।[116] ਇਸ ਉਦੇਸ਼ ਦੀ ਪ੍ਰਾਪਤੀ ਲਈ ਭਗਤ ਕਬੀਰ ਨੇ ਮਨੁੱਖੀ ਸਮਾਨਤਾ ਦਾ ਪ੍ਰਚਾਰ ਕੀਤਾ ਤੇ ਜਾਤ-ਪਾਤ ਪ੍ਰਣਾਲੀ ਨੂੰ ਉੱਕਾ ਹੀ ਰੱਦ ਕਰ ਦਿੱਤਾ।[117] ਇਸ ਪ੍ਰਣਾਲੀ ਦੇ ਸ੍ਰੋਤ ਬ੍ਰਾਹਮਣੀ ਵਿਚਾਰਧਾਰਾ ਦਾ ਜ਼ੋਰਦਾਰ ਖੰਡਨ ਕੀਤਾ। ਕਬੀਰ ਨੇ ਇਥੋਂ ਤੱਕ ਕਹਿ ਦਿੱਤਾ ਕਿ ਬ੍ਰਾਹਮਣੀ ਵਿਦਿਆ ਅਥਵਾ ਸੂਝ ਵਿਅਰਥਤਾ ਥੋਥੀ ਹੈ ਜੋ ਉਸ ਨੂੰ ਪਰਿਵਾਰ ਸਹਿਤ ਲੈ ਡੁੱਬਦੀ ਹੈ।[118] ਕਬੀਰ ਬਾਣੀ ਬ੍ਰਾਹਮਣ ਵਿਰੁੱਧ ਬਗਾਵਤ ਦਾ ਐਲਾਨ ਕਰਦੀ ਹੈ। ਉਸ ਨੇ ਬ੍ਰਾਹਮਣ ਨੂੰ ਆਗੂ ਮੰਨਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਬ੍ਰਾਹਮਣ ਭਗਤਾਂ ਦਾ ਗੁਰੂ ਨਹੀਂ ਹੋ ਸਕਦਾ ਜਗਤ ਦਾ ਭਾਵੇਂ ਹੋਵੇ। ਉਸ ਦੀ ਦਲੀਲ ਅਕੱਟ ਹੈ ਕਿ ਗਰਭ ਵਿਚ ਕਿਸੇ ਨੂੰ ਆਪਣੀ ਕੁੱਲ ਦਾ ਗਿਆਨ ਨਹੀਂ ਹੁੰਦਾ। ਉਹ ਬ੍ਰਾਹਮਣ ਨੂੰ ਆਖਦਾ ਹੈ ਕਿ ਜੇ ਤੂੰ ਸਾਡੇ ਨਾਲੋਂ ਵਿਸ਼ੇਸ਼ ਪ੍ਰਾਣੀ ਹੈਂ ਤਾਂ ਤੂੰ ਜਨਮ ਕਿਸੇ ਹੋਰ ਤਰੀਕੇ ਨਾਲ ਲੈਣਾ ਸੀ। ਤੇਰੇ ਸਰੀਰ ਵਿਚ ਨਿਰਾ ਦੁੱਧ ਨਹੀਂ ਤੇ ਸਾਡੇ ਵਿਚ ਨਿਰਾ ਲਹੂ ਨਹੀਂ। ਅਸਲ ਬ੍ਰਾਹਮਣ ਉਹੀ ਹੋ ਸਕਦਾ ਹੈ ਜੋ ਬ੍ਰਹਮ ਨੂੰ ਵਿਚਾਰਦਾ ਹੈ।[120]

ਵਰਗ ਰਹਿਤ ਸਮਾਜ ਦੀ ਉਸਾਰੀ ਲਈ, ਕਬੀਰ ਐਸੇ ਸੂਰਮੇ ਦੀ ਕਲਪਨਾ ਕਰਦਾ ਹੈ ਜੋ ਦਲਿਤ ਤੇ ਸ਼ੋਸਿਤ ਵਰਗ ਦੇ ਮਨੁੱਖੀ ਹੱਕਾਂ ਦੀ ਬਹਾਲੀ ਲਈ ਲੜ ਸਕੇ। ਉਸ ਨੂੰ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਕਦਰਾਂ-ਕੀਮਤਾਂ ਪ੍ਰਦਾਨ ਕਰਨ ਲਈ ਨਿਰੰਤਰ ਜੰਗ ਜਾਰੀ ਰੱਖ ਸਕੇ ਤੇ ਇਸ ਜੰਗ ਵਿਚ ਪੁਰਜਾ ਪੁਰਜਾ ਕੱਟ ਕੇ ਮਰਨ ਤੋਂ ਵੀ ਗੁਰੇਜ਼ ਨਾ ਕਰੇ। ਭਗਤ ਕਬੀਰ ਵਲੋਂ ਮਾਨਵ ਨੂੰ ਬੰਧਨਾਂ ਤੋਂ ਮੁਕਤ ਕਰਨ ਦੀ ਅਜ਼ਾਦੀ ਦੀ ਜੰਗ ਆਰੰਭ ਕਰਨ ਦਾ ਸੱਦਾ ਅੱਜ ਵੀ ਨਿਤ-ਨਵਾਂ ਤੇ ਸਜੀਵ ਹੈ।

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥੨॥

ਕਬੀਰ ਨੂੰ ਵੱਖ ਵੱਖ ਧਰਮਾਂ ਦੇ ਵਿਤਕਰਿਆਂ ਦੀਆਂ ਕੰਧਾਂ ਢਾਹ ਕੇ, ਦਲੀਲ ਰਾਹੀਂ ਪ੍ਰਭੂ-ਪ੍ਰਾਪਤੀ ਨੂੰ ਹਰ ਇਕ ਦਾ ਜਨਮ-ਸਿੱਧ ਅਧਿਕਾਰ ਸਥਾਪਤ ਕੀਤਾ। ਉਸਨੇ ਸਮਾਜਿਕ ਇਕਸੁਰਤਾ ਲਈ ਪ੍ਰਤਿਬੱਧ ਹੋ ਕੇ ਚਿੰਤਨ ਕੀਤਾ ਤੇ ਮਾਨਵ-ਧਰਮ ਤੇ ਮਾਨਵ ਕਲਿਆਣ ਦੀ ਤੀਬਰ ਇੱਛਾ ਕੀਤੀ। ਉਸ ਨੇ ਸਮਾਜ ਨੂੰ ਆਪਣੇ ਸਮੇਂ ਦੀ ਦੁਰਦਸ਼ਾ ਤੇ ਅਧੋਗਤੀ ਪ੍ਰਤੀ ਜਾਗਰੂਕ ਕੀਤਾ। ਸਮਾਜਿਕ ਸ਼ਾਂਤੀ ਲਈ ਦਲਿਤ ਵਰਗ ਨੂੰ ਉਸਾਰਨ ਦੀ ਪ੍ਰੇਰਨਾ ਕੀਤੀ। ਇਸ ਤਰ੍ਹਾਂ ਸਮਾਜਿਕ ਕਲਿਆਣ ਦਾ ਵਿਸ਼ਾ ਕਬੀਰ ਬਾਣੀ ਦੀ ਪ੍ਰੇਰਨਾ ਬਣਿਆ।[122]

ਭਗਤ ਕਬੀਰ ਅਨੁਸਾਰ ਕਰਮ ਕਾਂਡੀ ਪੰਡਤਾਂ ਤੇ ਮਜ਼ਬੀ ਮੁਲਾਣਿਆਂ ਦਾ ਵਾਦ-ਵਿਵਾਦ ਵਿਅਰਥ ਹੈ ਕਿਉਂਕਿ ਹਕੀਕਤ ਦੇ ਖੋਜੀ ਲਈ ਇਨ੍ਹਾਂ ਦੋਹਾਂ ਕੋਲ ਕੁਝ ਨਹੀਂ।[123] ਪ੍ਰਭੂ-ਪ੍ਰਾਪਤੀ ਆਪੇ ਦੀ ਖੋਜ ਨਾਲ ਸੰਬੰਧਤ ਹੈ ਨਾਕਿ ਦੋਹਾਂ ਫਿਰਕਿਆਂ ਦੇ ਕਰਮਕਾਂਡ ਨਾਲ। ਇਹ ਦੋਵੇਂ ਫਿਰਕੇ ਪਰਮਾਤਮਾ ਦੇ ਬਣਾਏ ਹੋਏ ਹਨ[124] ਇਨ੍ਹਾਂ ਵਿਚੋਂ ਕਿਸੇ ਇਕ ਦੀ ਪ੍ਰਭੁਤਾ ਲਈ ਬਹਿਸ ਵਿਅਰਥ ਹੈ। ਕਬੀਰ ਆਖਦਾ ਹੈ ਕਿ ਜੇ ਖ਼ੁਦਾ ਸਿਰਫ ਕਾਹਬੇ ਵਿਚ ਹੈ ਤਾਂ ਬਾਕੀ ਦਾ ਮੁਲਕ ਕਿਸ ਦਾ ਹੈ ? ਇਸੇ ਤਰ੍ਹਾਂ ਮੂਰਤੀ ਨੂੰ ਰੱਬੀ ਪੂਜਾ ਦਾ ਸਾਧਨ ਬਨਾਉਣਾ, ਰੱਬ ਦੀ ਸਰਬ ਵਿਆਪਕਤਾ ਨੂੰ ਝੁਠਲਾਉਣਾ ਹੈ।[125] ਇਸ ਤਰ੍ਹਾਂ ਹਿੰਦੂ ਮੁਸਲਮਾਨ ਦੋਹਾਂ ਨੇ ਹੀ ਰੱਬ ਦਾ ਅਨੁਭਵ ਨਹੀਂ ਕੀਤਾ। ਅਸੀਮ ਪਰਮਾਤਮਾ ਦੇਸ਼ ਕਾਲ ਦੀਆਂ ਹੱਦਾਂ ਵਿਚ ਵਿਚਰਨ ਦੀ ਮਜਬੂਰੀ ਤੋਂ ਸੁਤੰਤਰ ਹੈ। ਸਾਰੇ ਧਰਮਾਂ ਦੇ ਪੀਰ ਪੈਗੰਬਰ ਸਾਰੀ ਮਨੁੱਖਤਾ ਦਾ ਸਾਂਝਾ ਵਿਰਸਾ ਹਨ ਕਿਉਂਕਿ ਸਭ ਨੇ ਵੱਖ-ਵੱਖ ਸਮੇਂ ਅਰਥੋਂ ਟੁੱਟੇ ਕਰਮਕਾਂਡ ਦੇ ਰੋਸ ਵਜੋਂ ਆਪੋ ਆਪਣੇ ਧਰਮਾਂ ਦੀ ਉਤਪਤੀ ਕੀਤੀ। ਕਬੀਰ ਦੀ ਇਹ ਵੰਗਾਰ ਨਿਤ ਨਵੀਂ ਹੈ।

ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ ॥[126]

ਉੱਤਮ ਮਨੁੱਖੀ ਸਭਿਆਚਾਰ ਦੀ ਉਸਾਰੀ ਤਾਂ ਹੀ ਸੰਭਵ ਹੈ ਜੇ ਵਿਅਕਤੀਆਂ ਦੇ

ਮਨ ਬ੍ਰਹਿਮੰਡ ਜਿੰਨੇ ਵਿਸ਼ਾਲ ਹੋ ਜਾਣ। ਵਿਅਕਤੀ ਨੂੰ ਬ੍ਰਹਿਮੰਡੀ ਵਿਸ਼ਾਲਤਾ ਪ੍ਰਦਾਨ ਕਰਨ ਲਈ ਕਬੀਰ ਅਸੀਮ ਪ੍ਰਭੂ ਦੀ ਆਰਤੀ ਉਤਾਰਦਾ ਹੈ ਤਾਂ ਕਿ ਉਚੇਰੀ ਵਿਸ਼ਵਾਰਥੀ ਸੋਚ ਵਾਲੀ ਵਿਸ਼ਾਲ ਸ਼ਖਸੀਅਤ ਦੀ ਉਸਾਰੀ ਹੋ ਸਕੇ। ਇਸ ਆਰਤੀ ਦੀ ਸਮੱਗਰੀ ਵਿਚ ਉਹ ਗਿਆਨ ਦਾ ਤੇਲ, ਨਾਮ ਦੀ ਬੱਤੀ ਤੇ ਆਤਮ-ਗਿਆਨ ਦੇ ਚਾਨਣ ਨੂੰ ਸ਼ਾਮਲ ਕਰਦਾ ਹੈ ਤਾਂ ਕਿ ਪ੍ਰਭੂ ਦੇ ਅੰਗ ਸੰਗ ਹੋਣ ਦੇ ਅਹਿਸਾਸ ਦੁਆਰਾ ਵਿਅਕਤੀ ਦੇ ਅੰਦਰ ਸਦੀਵੀਂ ਖੇੜਾ ਬਣਿਆ ਰਹੇ। ਜਿਵੇਂ :

ਤਤੁ ਤੇਲੁ, ਨਾਮੁ ਕੀਆ ਬਾਤੀ, ਦੀਪਕੁ ਦੇਹ ਉਜ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨਹਾਰਾ ॥੨॥
ਪੰਚੇ ਸਬਦ ਅਨਾਹਦ ਬਾਜੇ, ਸੰਗੇ ਸਾਰਿੰਗਪਾਨੀ ॥
ਕਬੀਰ ਦਾਸ ਤੇਰੀ ਆਰਤੀ ਕੀਨੀ, ਨਿਰੰਕਾਰ ਨਿਰਬਾਨੀ ॥[127]

## ਇਕ ਸਫਲ ਤੇ ਸੁਹਿਰਦ ਕਵੀ

ਕਬੀਰ ਇਕ ਸੁਹਿਰਦ ਕਵੀ ਹੈ, ਉਸ ਨੇ ਜੋ ਅਨੁਭਵ ਕੀਤਾ, ਉਹੀ ਲਿਖਿਆ। ਸਮੇਂ ਤੇ ਸਥਾਨ ਤੋਂ ਪਾਰਲੀ, ਅਗੋਚਰ ਵਸਤੂ ਨੂੰ, ਥੋੜੀ ਜਿਹੀ ਰਚਨਾ ਵਿਚ ਬੰਨ੍ਹਣ ਦਾ ਸਾਹਸ ਕਰਕੇ ਅਸੰਭਵ ਨੂੰ ਸੰਭਵ ਕਰ ਦਿਖਾਇਆ। ਉਸਨੂੰ ਕਾਵਿਗਤ ਰੂੜ੍ਹੀਆਂ ਦੀ ਜਾਣਕਾਰੀ ਨਹੀਂ ਸੀ ਤੇ ਨਾ ਹੀ ਉਹ ਉਨ੍ਹਾਂ ਦਾ ਕਾਇਲ ਸੀ।[128] ਉਸ ਦੀ ਕਵਿਤਾ ਦੇ ਦੋ ਮੁੱਖ ਆਧਾਰ ਹਿਰਦੇ ਦੀ ਪ੍ਰੇਰਣਾ ਤੇ ਮਸਤਕ ਦੀ ਧਾਰਾ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਉਸ ਨੇ ਆਪਣਾ ਰਾਹ ਆਪ ਬਣਾਇਆ। ਉਸ ਨੇ ਧਰਮ, ਸੰਪਰਦਾਇ, ਜਾਤ, ਕੁਲ ਤੇ ਸ਼ਾਸਤਰ ਤੋਂ ਸੁਤੰਤਰ ਹੋ ਕੇ ਆਪਣੇ ਅਨੁਭਵ ਦੁਆਰਾ ਲਿਖਿਆ।[129] ਉਸ ਨੇ ਸਿੱਧੀ ਭਾਸ਼ਾ ਵਿਚ, ਸਾਦਗੀ ਤੇ ਸਹਿਜ ਭਾਵ ਨਾਲ ਧਾਰਮਿਕ ਕਰਮਕਾਂਡ ਤੇ ਗਹਿਰੀ ਚੋਟ ਕੀਤੀ। ਉਸ ਦੇ ਵਿਅੰਗ ਵਿਚ, ਪੰਡਤ ਤੇ ਕਾਜ਼ੀ, ਮੁਲਾਂ ਤੇ ਮੌਲਵੀ ਸਭ ਤਿਲਮਿਲਾ ਉਠਦੇ ਹਨ।[530] ਉਸ ਦੇ ਸ਼ਬਦਾਂ ਵਿਚ ਜਟਿਲਤਾ ਨਹੀਂ ਤੇ ਨਾ ਹੀ ਛੰਦ ਦੀ ਉਛਲ-ਕੂਦ ਹੈ। ਉਸ ਦੀ ਭਾਸ਼ਾ ਵਿਚ ਰਾਜਸਥਾਨੀ, ਗੁਜਰਾਤੀ ਤੇ ਬ੍ਰਜ ਭਾਸ਼ਾ ਦਾ ਸੰਜੋਗ ਹੈ।[131] ਇਸ ਨੂੰ ਸਾਧਾਂ ਦੁਆਰਾ ਵਰਤੀ ਜਾਂਦੀ ਪੁਰਾਣੀ ਹਿੰਦੀ ਦਾ ਰੂਪ ਵੀ ਕਿਹਾ ਜਾ ਸਕਦਾ ਹੈ। ਕਬੀਰ ਦਾ ਭਾਸ਼ਾ ਤੇ ਜ਼ਬਰਦਸਤ ਅਧਿਕਾਰ ਸੀ। ਉਹ ਬਾਣੀ ਦਾ ਡਿਕਟੇਟਰ ਸੀ। ਉਸ ਨੂੰ ਇਹ ਸਮਰਥਾ ਹਾਸਲ ਸੀ ਕਿ ਉਹ ਜਿਸ ਗੱਲ ਨੂੰ ਜਿਸ ਰੂਪ ਵਿਚ ਪ੍ਰਗਟ ਕਰਨਾ ਚਾਹੁੰਦਾ, ਉਹ ਕਰ ਸਕਦਾ ਸੀ।[132]

ਉਸ ਦੀ ਬਾਣੀ ਬਿੰਬਮਈ ਸਰੂਪ ਵਾਲੀ ਹੈ। ਉਹ ਪਾਠਕਾਂ ਦੇ ਮਨ ਵਿਚ ਤਸਵੀਰਾਂ ਲਟਕਾਈ ਜਾਂਦਾ ਹੈ। ਮਿਸਾਲ ਦੇ ਤੌਰ ਤੇ ਕਬੀਰ ਨੇ ਮਾਇਕ ਪਸਾਰੇ ਦੀ ਖਿੱਚ ਵਿਚ, ਮਨੁੱਖ ਦੇ ਫਸਣ ਲਈ ਇਕੋ ਸ਼ਬਦ ਵਿਚ ਤਿੰਨ ਬਿੰਬ ਵਰਤੇ ਹਨ। ਪਹਿਲਾ ਬਿੰਬ ਕਾਗਜ਼ ਦੀ ਹਥਣੀ ਨੂੰ ਵੇਖ ਕੇ ਹਾਥੀ ਦਾ ਕਾਮ ਵੱਸ ਹੋ ਕੇ ਫੜੇ ਜਾਣ ਨਾਲ ਸੰਬੰਧਤ ਹੈ। ਦੂਜਾ ਬਿੰਬ ਲੋਭੀ

ਬਾਂਦਰ ਦਾ ਕੁਜੇ ਵਿਚ, ਛੋਲਿਆਂ ਦੀ ਮੁੱਠ ਲੈਣ ਲਈ ਹੱਥ ਪਾਉਣ ਤੇ ਲਾਲਚ ਵੱਸ ਬਾਹਰ ਨਾ ਕੱਢ ਸਕਣ ਕਾਰਨ ਸਦਾ ਲਈ ਕਾਬੂ ਆਉਣ ਨਾਲ ਸੰਬੰਧਤ ਹੈ ਤੇ ਤੀਜਾ ਬਿੰਬ ਤੋਤੇ ਦਾ ਨਲਿਨੀ ਤੇ ਬੈਠ ਕੇ ਫੱਸਣ ਨਾਲ ਸੰਬੰਧਤ ਹੈ।[133] ਇਸ ਤਰ੍ਹਾਂ ਕਬੀਰ-ਬਾਣੀ ਵਿਚ ਪ੍ਰਕਿਰਤੀ, ਬਨਾਸਪਤੀ, ਮਾਤ-ਲੋਕ, ਪਰਲੋਕ, ਪਸ਼ੂ-ਜਗਤ, ਇਤਿਹਾਸ ਤੇ ਮਿਥਿਹਾਸ ਵਿਚੋਂ ਅਨੇਕਾਂ ਬਿੰਬ ਵਰਤੇ ਗਏ ਹਨ। ਸੰਖੇਪ ਵਿਚ ਕਵੀ ਕਬੀਰ ਮਾਨਵ-ਦਰਸ਼ਨ ਦੇ ਅਭਿਲਾਖੀਆਂ ਤੇ ਕਾਵਿ-ਹੁਨਰ ਦੇ ਪਾਰਖੂਆਂ ਦੋਹਾਂ ਨੂੰ ਨਿਰਾਸ਼ ਨਹੀਂ ਕਰਦਾ। ਉਸ ਦੀ ਰਚਨਾ ਹਰੇਕ ਕਿਸਮ ਦੇ ਅਨੁਭਵੀਆਂ ਨੂੰ ਸੰਤੁਸ਼ਟ ਕਰਦੀ ਹੈ।

## ਸਾਰ

ਭਗਤ ਕਬੀਰ ਮੱਧ-ਕਾਲ ਦੇ ਕ੍ਰਾਂਤੀਕਾਰੀ ਭਗਤ ਕਵੀ ਹੋਏ ਹਨ ਜਿਨ੍ਹਾਂ ਨੇ ਉੱਤਰੀ ਭਾਰਤ ਵਿਚ ਭਗਤੀ ਲਹਿਰ ਦੀ ਅਗਵਾਈ ਕੀਤੀ। ਉਨ੍ਹਾਂ ਦੀ ਸੁਚੇਤ ਤੇ ਸੰਵੇਦਨਸ਼ੀਲ ਆਤਮਾ ਨੇ ਤਤਕਾਲੀਨ ਭਾਰਤੀ ਸਮਾਜ ਦੀ ਗਿਰਾਵਟ ਨੂੰ ਭਾਂਪਿਆ। ਬਦੇਸ਼ੀ ਰਾਜ ਤੇ ਪ੍ਰੋਹਤਵਾਦ ਦੀ ਦੋਹਰੀ ਸਰਦਾਰੀ ਇਸ ਗਿਰਾਵਟ ਦਾ ਕਾਰਨ ਸੀ। ਭਗਤ ਕਬੀਰ ਦੀ ਬਾਣੀ ਵਿਚ ਇਸ ਸਥਿਤੀ ਪ੍ਰਤੀ ਤਿੱਖਾ ਪ੍ਰਤੀਕਰਮ ਮਿਲਦਾ ਹੈ। ਉਸਨੇ ਅੰਧ-ਵਿਸ਼ਵਾਸ਼, ਮਿਥਿਆ-ਅਡੰਬਰ, ਜਾਤ-ਪਾਤ, ਧਾਰਮਿਕ ਤੇ ਸੰਪਰਦਾਇਕ ਤੰਗ-ਦਿਲੀ ਵਿਰੁਧ ਬਗਾਵਤ ਕੀਤੀ। ਪ੍ਰਭੂ ਦਾ ਆਸਰਾ ਲੈ ਕੇ ਬ੍ਰਾਹਮਣਾਂ ਤੇ ਮੌਲਾਣਿਆਂ ਦੇ ਫਰੇਬ ਦਾ ਪੋਲ ਖੋਲ੍ਹ ਦਿੱਤਾ। ਉਹ ਪ੍ਰਮੁੱਖ ਰੂਪ ਵਿਚ ਅਧਿਆਤਮਕ ਕਵੀ ਹੈ ਪਰ ਉਸ ਦੀ ਅਧਿਆਤਮਿਕਤਾ ਸੰਸਾਰਕ ਨਿਰਲੇਪਤਾ ਤੇ ਉਦਾਸੀਨਤਾ ਵਾਲੀ ਨਹੀਂ। ਉਹ ਸਮਾਜਿਕ ਖੁਸ਼ਹਾਲੀ ਲਈ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਮਾਨਵੀ-ਕੀਮਤਾਂ ਲਈ ਨਾਹਰਾ ਬੁਲੰਦ ਕਰਦਾ ਹੈ ਤੇ ਇਨ੍ਹਾਂ ਦੀ ਸਥਾਪਤੀ ਲਈ ਆਪਾ ਵਾਰੂ ਤਿੱਖੇ ਸੰਘਰਸ਼ ਦੀ ਸਿਫਾਰਿਸ਼ ਕਰਦਾ ਹੈ।

ਪ੍ਰਭੂ ਪ੍ਰਾਪਤੀ ਦੇ ਮੁੱਖ ਆਦਰਸ਼ ਦੀ ਪ੍ਰਤੱਖਤਾ ਲਈ ਉਹ ਅਵਤਾਰਵਾਦ ਦਾ ਖੰਡਨ ਕਰਦਾ ਹੈ ਤੇ ਵਿਅਕਤੀ ਨੂੰ ਅਨੰਤ-ਪ੍ਰਭੂ ਦੇ ਲੜ ਲਾਉਂਦਾ ਹੈ। ਉਸ ਦਾ ਪ੍ਰਭੂ ਸਰਬ ਵਿਆਪਕ ਹੈ ਜੋ ਹਿੰਦੂ ਤੇ ਮੁਸਲਮਾਨ ਵਿਚ ਬੁਨਿਆਦੀ ਹਕੀਕਤ ਦੇ ਰੂਪ ਵਿਚ ਵਰਤਦਾ ਹੈ। ਐਸੀ ਧਾਰਨਾ ਦੋਹਾਂ ਕੌਮਾਂ ਵਿਚ ਏਕਤਾ ਦਾ ਆਸ਼ਾ ਪਸਾਰਨ ਦੇ ਸਮਰੱਥ ਹੈ। ਕਬੀਰ ਦਾ ਅਦ੍ਵੈਤਵਾਦ ਬਿਨਾ-ਸ਼ਰਤ ਹੈ। ਉਸ ਦੇ ਵਿਚਾਰ ਅਨੁਸਾਰ ਸੰਸਾਰ ਤੇ ਰੱਬ ਭਿੰਨ ਨਹੀਂ ਹਨ। ਉਹ ਮਾਇਆ ਨੂੰ ਮਨੁੱਖ ਤੇ ਰੱਬ ਦਾ ਸੰਬੰਧ ਤੋੜਨ ਵਾਲੀ ਸ਼ਕਤੀ ਦੇ ਰੂਪ ਵਿਚ ਚਿਤਵਦਾ ਹੈ ਤੇ ਸ਼ਬਦ ਦੁਆਰਾ ਇਸ ਨੂੰ ਨੱਥ ਪਾਉਣ ਲਈ ਪ੍ਰੇਰਦਾ ਹੈ। ਮਾਇਕ ਪਦਾਰਥਾਂ ਪ੍ਰਤੀ ਉਲਾਰਮਈ ਦ੍ਰਿਸ਼ਟੀ ਅਧੀਨ ਮਨੁੱਖ ਵਿਚ ਉਤਪੰਨ ਹੁੰਦੇ ਅਨੈਤਿਕ ਵਤੀਰੇ ਨੂੰ ਤਿਆਗਣ ਲਈ ਉਸ ਦੀ ਸ਼ਕਤੀਸ਼ਾਲੀ, ਵੰਗਾਰ ਬੇਜੋੜ ਹੈ। ਉਸ ਦੀ ਬਾਣੀ ਨੈਤਿਕਤਾ ਤੇ ਅਧਿਆਤਮਿਕਤਾ ਦਾ ਸੰਗਮ ਹੈ। ਉਹ ਵਿਅਕਤੀ ਨੂੰ ਆਪਣੇ ਅੰਦਰਲੀ ਪ੍ਰਭੂ ਦੀ ਅੰਸ਼ ਪਹਿਚਾਨਣ ਲਈ ਆਖਦਾ ਹੈ। ਉਸ ਅਨੁਸਾਰ ਸਰੀਰ ਤੇ ਬ੍ਰਹਿਮੰਡ ਨੂੰ ਇਕੋ ਹਸਤੀ ਦੇ ਪ੍ਰਗਟਾਵੇ ਮੰਨ ਕੇ ਸੰਸਾਰਕ ਅਨੇਕਤਾ ਦੇ ਭਰਮ-ਜਾਲ ਨੂੰ ਕਟਿਆ ਜਾ ਸਕਦਾ ਹੈ। ਉਸਨੇ

ਸੰਸਾਰਮੁੱਖਤਾ ਦਾ ਵਿਰੋਧ ਕੀਤਾ ਤੇ ਮਨ ਨੂੰ ਰੌਸ਼ਨ ਕਰਨ ਲਈ ਆਖਿਆ ਤਾਂ ਕਿ ਇਹ ਦੈਵੀ ਗਿਆਨ ਦਾ ਸਰੂਪ ਬਣ ਕੇ ਰੱਬ ਦੇ ਸਮਾਨ ਬਣ ਸਕੇ । ਉਸ ਦੇ ਵਿਚਾਰ ਅਨੁਸਾਰ ਮਨ ਨੂੰ ਭਗਤੀ ਦੇ ਯੋਗ ਦੁਆਰਾ ਮਾਇਕ ਬੰਧਨਾਂ ਤੋਂ ਸੁਤੰਤਰ ਕੀਤਾ ਜਾ ਸਕਦਾ ਹੈ ਅਤੇ ਇਸ ਨੂੰ ਪੂਰਨ ਆਤਮ ਸਮਰਪਨ ਦੀ ਭਾਵਨਾ ਦੁਆਰਾ ਪ੍ਰਭੂ ਦੇ ਹਵਾਲੇ ਕਰਕੇ ਵਿਅਕਤੀ ਉਸ ਵਿਚ ਅਭੇਦ ਹੋ ਸਕਦਾ ਹੈ।

ਕਬੀਰ-ਬਾਣੀ ਮਾਨਵੀ ਹੋਂਦ ਦੇ ਸੰਕਟ ਨੂੰ ਬਿਆਨ ਕਰਦੀ ਹੈ ਤੇ ਇਸ ਦਾ ਹੱਲ ਵੀ ਪੇਸ਼ ਕਰਦੀ ਹੈ। ਵਸਤਾਂ ਤੇ ਜੀਵਨ ਦੀ ਛਿਨ-ਭੰਗਰਤਾ, ਮੌਤ ਦੀ ਭਿਆਨਕਤਾ, ਪੰਜ ਕਾਮਾਦਿਕ ਪ੍ਰਵਿਰਤੀਆਂ ਤੇ ਸੰਸਾਰਕ ਵਸਤੂਆਂ ਦੀ ਅੰਨ੍ਹੀ ਖਿੱਚ, ਹਉਮੈ ਅਥਵਾ ਨਿਜੀ ਚੇਤਨਤਾ, ਦੂਈ-ਦ੍ਵੈਤ ਦੀ ਭਾਵਨਾ, ਅਚੇਤ ਮਨ ਨੂੰ ਸਿਰਫ ਸ਼ੈਤਾਨੀ ਵਸਤ ਨਾਲ ਅਨੁਰੂਪ ਕਰਨ ਦੀ ਗਲਤ ਦ੍ਰਿਸ਼ਟੀ ਆਦਿ ਤੱਥ ਵਿਅਕਤੀ ਦੇ ਵਿਅਕਤਿਤੱਵ ਵਿਚ ਵਿਘਟਨ ਪੈਦਾ ਕਰਦੇ ਹਨ। ਇਸ ਨੂੰ ਸੰਘਟਨ ਵਿਚ ਬਦਲਣ ਲਈ ਕਬੀਰ ਵਿਅਕਤੀ ਨੂੰ ਉਸ ਦੀ ਪ੍ਰਕਿਰਤੀ ਦਾ ਡੂੰਘੇਰਾ ਗਿਆਨ ਦਿੰਦਾ ਹੈ। ਉਸ ਨੂੰ ਆਤਮਾ ਦੀ ਅਮਰਤਾ ਦਾ ਪੱਖ ਦਰਸਾਉਂਦਾ ਹੈ। ਉਸ ਨੂੰ ਉਚੇਰੇ ਆਪੇ ਪ੍ਰਤੀ ਜਾਗਰੂਕ ਕਰਦਾ ਹੈ। ਗਿਆਨ ਦੇ ਪ੍ਰਕਾਸ਼ ਨੂੰ ਉਤਪੰਨ ਕਰਨ ਤੇ ਜ਼ੋਰ ਦਿੰਦਾ ਹੈ। ਸੰਸਾਰਕ ਖੁਆਰੀ ਤੋਂ ਬਚਣ ਲਈ ਪ੍ਰਭੂ ਬੰਦਗੀ ਤੇ ਉਸ ਦੀ ਹਜ਼ੂਰੀ ਦੇ ਸਦੀਵੀਂ ਅਹਿਸਾਸ ਨਾਲ ਨਿਰੰਤਰ ਸੰਘਰਸ਼ ਕਰਨ ਦੀ ਪ੍ਰੇਰਨਾ ਕਰਦਾ ਹੈ।

ਕਬੀਰ ਦੀ ਵਿਚਾਰਧਾਰਾ ਦਾ ਧੁਰਾ ਪਰਿਵਰਤਨ ਦੀ ਪ੍ਰਵਿਰਤੀ ਹੈ। ਸੰਸਾਰਕ ਰੰਗ ਉਸ ਦੀ ਕੁਦਰਤੀ ਆਭਾ ਅਤਵਾ ਜਲੌ ਨੂੰ ਮੱਧਮ ਨਾ ਕਰ ਸਕਿਆ। ਉਹ ਆਪ ਅਬਦਲ ਰਿਹਾ ਤੇ ਉਸਨੇ ਪਰਿਵਰਤਨਸ਼ੀਲ ਸੰਸਾਰ ਨੂੰ ਲੈ ਕੇ ਸਮਾਜ ਦੇ ਅੰਧੇਰੇ ਪੱਖਾਂ ਨੂੰ ਰੌਸ਼ਨ ਕੀਤਾ। ਉਸ ਦੇ ਬੋਲ ਵਿਗਿਆਨਕ ਹਨ। ਉਸ ਨੇ ਲੋਕਾਂ ਨੂੰ ਧਰਮ ਪ੍ਰਤੀ ਦ੍ਰਿਸ਼ਟੀਕੋਣ ਬਦਲਣ ਲਈ ਵੰਗਾਰ ਦਿੱਤੀ ਤੇ ਧਰਮ ਨੂੰ ਬਾਹਰਲੇ ਅਡੰਬਰਾਂ, ਜਾਤ-ਪਾਤ ਦੇ ਘੇਰਿਆਂ, ਉਚ ਨੀਚ ਦੇ ਵਿਚਾਰਾਂ, ਧਾਰਮਿਕ ਅਜਾਰੇਦਾਰੀਆਂ ਤੇ ਭ੍ਰਿਸ਼ਟ ਰੀਤੀਆਂ ਤੋਂ ਮੁਕਤ ਕਰਨ ਲਈ ਸ਼ਕਤੀਸ਼ਾਲੀ ਸੁਰ ਵਿਚ ਆਵਾਜ਼ ਬੁਲੰਦ ਕੀਤੀ। ਉਸ ਨੇ ਬਾਹਰਲੇ ਭ੍ਰਿਸ਼ਟ ਆਲੇ-ਦੁਆਲੇ ਤੋਂ ਪ੍ਰੇਰਨਾ ਨਾ ਲੈਣ ਤੇ ਆਪਣੀ ਆਤਮਿਕ ਸ਼ਕਤੀ ਦੇ ਸ੍ਰੋਤ ਨੂੰ ਜਗਾਉਣ ਦੀ ਪ੍ਰੇਰਨਾ ਕੀਤੀ ਤਾਂ ਕਿ ਹਾਲਾਤ ਵਿਚ ਕ੍ਰਾਂਤੀਕਾਰੀ ਤਬਦੀਲੀ ਲਿਆਂਦੀ ਜਾ ਸਕੇ।

ਕਬੀਰ-ਬਾਣੀ ਵਿਚ ਦਰਸਾਏ ਪਰਿਵਰਤਨ ਦੀ ਸੇਧ ਵਿਅਕਤੀ ਦੀ ਬੁਰੀ ਸੋਚ ਨੂੰ ਉੱਤਮ ਸੋਚ ਵਿਚ ਬਦਲਣ ਤੇ ਉਸ ਨੂੰ ਸਤਿਸੰਗ ਦੁਆਰਾ 'ਧਨੀਆ' (ਧਨ ਦੇ ਦਾਸ) ਤੋਂ 'ਰਾਮ-ਜਨੀਆ' (ਰਾਮ ਦੇ ਦਾਸ) ਬਨਾਉਣ ਨਾਲ ਸੰਬੰਧਤ ਹੈ। ਇਸ ਪਰਿਵਰਤਨ ਦਾ ਸੰਬੰਧ ਇੰਦਰਿਆਵੀ ਅਨੁਭਵਾਂ ਤੋਂ ਪਾਰਗਰਾਮੀ ਹੋਣ ਨਾਲ ਹੈ। ਇਸ ਦਾ ਨਿਸ਼ਾਨਾ ਆਂਤਰਿਕ ਪਰਿਵਰਤਨ ਦੁਆਰਾ ਦਿਲ ਦੀ ਪਵਿੱਤਰਤਾ ਵੱਲ ਹੈ ਜਿਸ ਨਾਲ ਵਿਅਕਤੀ

ਵਿਚ ਅਨੰਤ ਸੰਭਾਵਨਾਵਾਂ ਉਤਪੰਨ ਹੋ ਜਾਂਦੀਆਂ ਹਨ। ਮਨੁੱਖ ਦੀਆਂ ਨੀਵੀਆਂ ਪ੍ਰਵਿਰਤੀਆਂ ਦਾ ਉਥਾਨ ਹੋ ਜਾਂਦਾ ਹੈ ਤੇ ਉਸ ਵਿਚ ਇਕ ਨਵਾਂ ਮਨੁੱਖ ਉਤਪੰਨ ਹੋ ਜਾਂਦਾ ਹੈ ਤੇ ਉਸ ਨੂੰ ਰੱਬ ਤੇ ਪ੍ਰਕਿਰਤੀ ਨਾਲ ਪੂਰਨ ਇਕਸੁਰਤਾ ਦਾ ਆਭਾਸ ਹੁੰਦਾ ਹੈ। ਇਹ ਨਵਾਂ ਮਨੁੱਖ ਸੀਮਿਤ ਬੁੱਧ ਵਾਲਾ ਨਹੀਂ, ਅਸੀਮਤ ਬੁੱਧ ਵਾਲਾ ਗਤੀਸ਼ੀਲ ਮਨੁੱਖ ਹੈ ਜਿਸ ਦਾ ਆਧਾਰ ਬਿਬੇਕ ਬੁੱਧ, ਆਤਮ-ਵਿਸ਼ਵਾਸ਼ ਤੇ ਦ੍ਰਿੜ੍ਹ ਇੱਛਾ ਸ਼ਕਤੀ ਹੈ। ਇਨ੍ਹਾਂ ਤਿੰਨ ਗੁਣਾਂ ਦੀ ਸਹਾਇਤਾ ਨਾਲ ਉਹ ਰੂਹਾਨੀ ਬਾਦਸ਼ਾਹਤ ਦੀ ਪ੍ਰਾਪਤੀ ਕਰਦਾ ਹੈ। ਇਹ ਅਵਸਥਾ ਸਦੀਵੀਂ ਖੇੜੇ ਵਿਚ ਰਹਿਣ ਦੀ ਦਸ਼ਾ ਹੈ ਤੇ ਭਾਉ ਭਗਤੀ ਦਾ ਫਲ ਹੈ ਜੋ ਮਨੁੱਖ ਨੂੰ ਬੰਧਨ-ਰਹਿਤ ਪਵਿੱਤਰ ਵਿਅਕਤੀ (ਖਾਲਸਾ) ਦਾ ਦਰਜਾ ਪ੍ਰਦਾਨ ਕਰਉਂਦੀ ਹੈ।

ਕਬੀਰ ਬਾਣੀ ਦਾ ਸੰਕਲਪ ਕੀਤਾ ਇਹ ਨਵਾਂ ਮਨੁੱਖ ਅਧਿਆਤਮਕ ਜੀਵਨ ਜਾਚ ਵਾਲਾ ਹੈ ਜੋ ਪ੍ਰਭੂ-ਹੁਕਮ ਨੂੰ ਖਿੜੇ ਮੱਥੇ ਕਬੂਲਦਾ ਹੈ। ਇਹ ਗ੍ਰਹਿਸਥ ਜੀਵਨ ਦਾ ਧਾਰਨੀ ਹੈ। ਲੋਕ ਤੇ ਪ੍ਰਲੋਕ ਦਾ ਇਕੋ ਜਿਹਾ ਸਤਿਕਾਰ ਕਰਦਾ ਹੈ। ਇਹ ਪਤੀ-ਪਤਨੀ ਵਾਲੀ, ਸਮਾਜ ਰਾਹੀਂ ਪ੍ਰਵਾਨਿਤ ਜੀਵਨ-ਜਾਚ ਰਾਹੀਂ ਰੱਬ ਦੀ ਪ੍ਰਾਪਤੀ ਕਰਦਾ ਹੈ, ਧਰਮ ਦੀ ਕ੍ਰਿਤ ਕਰਦਾ ਹੈ ਤੇ ਸਮੇਂ ਦੀ ਕਦਰ ਕਰਨ ਵਾਲਾ ਹੈ। ਲੋਕ-ਲਾਜ ਦੀ ਗੁਲਾਮੀ ਤੋਂ ਬੇ-ਪ੍ਰਵਾਹ ਹੋ ਕੇ ਇੱਛਾ ਦੀ ਆਜ਼ਾਦੀ ਪ੍ਰਾਪਤ ਕਰਦਾ ਹੈ ਤੇ ਇਸ ਤਰ੍ਹਾਂ ਕਾਰਜਾਂ ਦੇ ਕਰਨ ਵਿਚ ਸੁਤੰਤਰ ਹੋ ਜਾਂਦਾ ਹੈ।

ਕਬੀਰ ਆਪਣੀ ਬਾਣੀ ਵਿਚ ਉੱਤਮ ਮਾਨਵੀ ਸਭਿਆਚਾਰ ਦੀ ਉਸਾਰੀ ਲਈ ਪ੍ਰੇਰਦਾ ਹੈ। ਇਹ ਸਭਿਆਚਾਰ ਇੰਦਰਿਆਵੀ ਬੰਧੇਜਾਂ ਤੋਂ ਮੁਕਤ ਹੋ ਕੇ, ਸਾਰੇ ਵਿਸ਼ਵ ਦੇ ਮਨੁੱਖਾਂ ਵਿਚ ਇਕ ਜੋਤ ਦੀ ਧੜਕਨ ਨੂੰ ਪਛਾਣ ਕੇ, ਮਾਨਵ-ਧਰਮ ਦੀ ਸਥਾਪਨਾ ਕਰਕੇ, ਵੱਖ-ਵੱਖ ਕੌਮਾਂ ਤੇ ਜਾਤੀਆਂ ਨੂੰ ਪ੍ਰਭੂ-ਭਾਣੇ ਵਿਚ ਉਤਪੰਨ ਹੋਇਆ ਜਾਣ ਕੇ, ਕਰਮਕਾਂਡੀ ਧਾਰਮਿਕ ਆਗੂਆਂ ਦੇ ਵਾਦ-ਵਿਵਾਦ ਤੇ ਬਖੇੜਿਆਂ ਨੂੰ ਤੱਜ ਕੇ, ਪੀਰ ਪੈਗੰਬਰਾਂ ਦੇ ਗਿਆਨ ਵਿਰਸੇ ਨੂੰ ਸਰਬ ਸਾਂਝਾ ਮੰਨ ਕੇ ਬ੍ਰਹਿਮੰਡੀ ਵਿਸ਼ਾਲਤਾ ਵਾਲੇ ਵਿਅਕਤੀਆਂ ਦੀ ਉਸਾਰੀ ਕਰਕੇ, ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਮਾਨਵੀ ਕੀਮਤਾਂ ਦੀ ਬਹਾਲੀ ਲਈ ਸੰਘਰਸ਼ ਵਿੱਢ ਕੇ ਉਸਾਰਿਆ ਜਾ ਸਕਦਾ ਹੈ। ਕਬੀਰ ਦੀ ਉਪਰੋਕਤ ਸਮੁੱਚੀ ਵਿਚਾਰਧਾਰਾ ਉਸ ਦੇ ਸੁਹਿਰਦ ਅਨੁਭਵ ਤੇ ਉਸ ਦੀ ਮੌਲਿਕ ਕਾਵਿ-ਸ਼ੈਲੀ ਰਾਹੀਂ ਪ੍ਰਸਤੁਤ ਹੋਈ ਹੈ ਜੋ ਆਪਣੀਆਂ ਗਤੀਸ਼ੀਲ ਤੇ ਉਸਾਰੂ ਪ੍ਰੇਰਨਾਵਾਂ ਸਦਕਾ ਸਦੀਵੀਂ ਕਾਲ ਲਈ ਸਾਰਥਕ ਬਣੀ ਰਹੇਗੀ ਤੇ ਵਿਅਕਤੀ ਨੂੰ ਆਪਣੀ ਹਕੀਕਤ ਤੇ ਸੰਪੂਰਨਤਾ ਦੀ ਤਲਾਸ਼ ਕਰਨ ਲਈ ਉਤਸ਼ਾਹਿਤ ਕਰਦੀ ਰਹੇਗੀ।

## ਹਵਾਲੇ ਤੇ ਟਿੱਪਣੀਆਂ

1. ਡਾ. ਰਤਨ ਸਿੰਘ ਜੱਗੀ, **ਪੰਜਾਬੀ ਸ ਹਿਤ ਸੰਦਰਭ ਕੋਸ਼**, ਪੰਨਾ 289.
2. ਡਾ. ਮਨਮੋਹਨ ਸਿੰਘ, **ਪੰਜਾਬੀ ਸਾਹਿਤ ਵਿਚ ਭਗਤੀ ਅੰਦੋਲਨ**, (ਅਣਪ੍ਰਕਾਸ਼ਿਤ ਸ਼ੋਧ-ਪ੍ਰਬੰਧ), ਹਵਾਲਾ ਨੰਬਰ 11079. (ਰੈਫਰੈਂਸ ਲਾਇਬ੍ਰੇਰੀ, ਪੰਜਾਬੀ ਭਵਨ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ) ਪੰਨਾ 259.
3. ਸ਼ਾਂਤੀ ਸੇਠੀ, **ਸੰਤ ਕਬੀਰ**, ਪੰਨਾ 3.
4. **ਆਦਿ ਗ੍ਰੰਥ**, ਪੰਨਾ 67.
5. ਜਾਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥
   ਜਾਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ, ਤਿਹੂ ਰੇ ਲੋਕ ਪਰਸਿਧ ਕਬੀਰਾ ॥
   (ਮਲਾਰ ਰਵਿਦਾਸ, **ਆਦਿ ਗ੍ਰੰਥ**, ਪੰਨਾ 1293)
6. **डा. सरनाम सिंह शर्मा, कबीर एक विवेचन**, पंना 11
7. ਡਾ. ਰਤਨ ਸਿੰਘ ਜੱਗੀ, **ਸਾਹਿਤ ਕੋਸ਼**, ਪਰਿਭਾਸ਼ਕ ਸ਼ਬਦਾਵਲੀ, ਪੰਨਾ 386.
8. ਕਤ ਜਾਈਐ ਰੇ ਘਰ ਲਾਗੋ ਰੰਗੁ
   (ਬਸੰਤ ਰਾਮਾਨੰਦ, **ਆਦਿ ਗ੍ਰੰਥ**, ਪੰਨਾ 1195)
9. **कबीर एक विवेचन**, पंना 218
10. **आचार्य चतुर सेन, हिन्दी भाषा और साहित्य का इतिहास**, पंना 138-39.
11. ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
    ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥
    (ਗੋਂਡ ਕਬੀਰ, **ਆਦਿ ਗ੍ਰੰਥ**, ਪੰਨਾ 870)
12. ਡਾ. ਰਤਨ ਸਿੰਘ ਜੱਗੀ, **ਸਾਹਿਤ ਕੋਸ਼**, ਪਰਿਭਾਸ਼ਕ ਸ਼ਬਦਾਵਲੀ, ਪੰਨਾ 386.
13. ਉਹੀ, ਪੰਜਾਬੀ ਸਾਹਿਤ ਸੰਦਰਭ ਕੋਸ਼, ਪੰਨਾ 290.
14. **Encyclopaedia Americana**, Vol. 18, p. 708.
15. ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ ॥
    (ਪ੍ਰਭਾਤੀ ਕਬੀਰ, **ਆਦਿ ਗ੍ਰੰਥ**, ਪੰਨਾ 1349)
16. ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥
    ਬਾਜੀਗਰ ਸ੍ਵਾਂਗ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥
    (ਸੋਰਠ ਕਬੀਰ, **ਆਦਿ ਗ੍ਰੰਥ**, ਪੰਨਾ 655)

17. ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥

(ਤਿਲੰਗ ਕਬੀਰ, **ਆਦਿ ਗ੍ਰੰਥ**, ਪੰਨਾ 727)

18. ਡਾ. ਰਤਨ ਸਿੰਘ ਜੱਗੀ, **ਪੰਜਾਬੀ ਸਾਹਿਤ ਸੰਦਰਭ ਕੋਸ਼**, ਪੰਨਾ 28.

19. ਐਸੋ ਇਹੁ ਸੰਸਾਰੁ ਪੇਖਨਾ, ਰਹਨੁ ਨ ਕੋਊ ਪਈਹੈ ਰੇ ॥
ਸੂਧੇ ਸੂਧੇ ਰੇਗਿ ਚਲਹੁ ਤੁਮ, ਨਤਰ ਕੁਧਕਾ ਦਿਵਈਹੈ ਰੇ ॥੧॥ਰਹਾਉ॥

... ... ...

ਪੂਤ ਕਲਤ੍ਰ ਲਛਿਮੀ ਮਾਇਆ, ਇਹੈ ਤਜਹੁ ਜੀਅ ਜਾਨੀ ਰੇ ॥
ਕਹਤ ਕਬੀਰ ਸੁਨਹੁ ਰੇ ਸੰਤਹੁ, ਮਿਲਿਹੈ ਸਾਰਿਗਪਾਨੀ ਰੇ ॥੪॥

(ਰਾਗ ਬਿਲਾਵਲ ਕਬੀਰ, ਪੰਨਾ 855)

20. ਸਰਪਨੀ ਤੇ ਊਪਰਿ ਨਹੀ ਬਲੀਆ ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥

(ਆਸਾ ਕਬੀਰ, **ਆਦਿ ਗ੍ਰੰਥ**, ਪੰਨਾ 480)

21. ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥

(ਭੈਰਉ ਕਬੀਰ, **ਆਦਿ ਗ੍ਰੰਥ**, ਪੰਨਾ 1160)

22. ਖਸਮੁ ਮਰੈ ਤਉ ਨਾਰਿ ਨ ਰੋਵੈ ॥ ਉਸੁ ਰਖਵਾਰਾ ਅਉਰੋ ਹੋਵੈ ॥
ਰਖਵਾਰੇ ਕਾ ਹੋਇ ਬਿਨਾਸ ॥ ਆਗੈ ਨਰਕੁ ਈਹਾ ਭੋਗ ਬਿਲਾਸ ॥

(ਗੋਂਡ ਕਬੀਰ, **ਆਦਿ ਗ੍ਰੰਥ**, ਪੰਨਾ 871)

23. ਸੋਹਾਗਨਿ ਗਲਿ ਸੋਹੈ ਹਾਰੁ ॥ ਸੰਤ ਕਉ ਬਿਖੁ ਬਿਗਸੈ ਸੰਸਾਰੁ ॥
ਕਰਿ ਸੀਗਾਰਿ ਬਹੈ ਪਖਿਆਰੀ ॥ ਸੰਤ ਕੀ ਠਿਠਕੀ ਫਿਰੈ ਬਿਚਾਰੀ ॥

(ਗੋਂਡ ਕਬੀਰ, **ਆਦਿ ਗ੍ਰੰਥ**, ਪੰਨਾ 871)

24. ਸੰਤ ਭਾਗਿ ਓਹ ਪਾਛੈ ਪਰੈ ॥ ਗੁਰਪਰਸਾਦੀ ਮਾਰਹੁ ਡਰੈ ॥

(ਗੋਂਡ ਕਬੀਰ, **ਆਦਿ ਗ੍ਰੰਥ**, ਪੰਨਾ 872)

25. ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥ ਨਾਹਿ ਤ ਚਲੀ ਬੇਗਿ ਉਠਿ ਨੰਗੇ ॥

(ਗੋਂਡ ਕਬੀਰ, **ਆਦਿ ਗ੍ਰੰਥ**, ਪੰਨਾ 872)

26. ਇਨਿ ਮਾਇਆ ਜਗਦੀਸ ਗੁਸਾਈ ਤੁਮ੍ਹਰੇ ਚਰਨ ਬਿਸਾਰੇ ॥

(ਬਿਲਾਵਲ ਕਬੀਰ, **ਆਦਿ ਗ੍ਰੰਥ**, ਪੰਨਾ 857)

27. ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ ॥ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥
ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ, ਬਾਂਧੇ ਆਪ ਬਚੰਨੀ ॥

(ਬਿਲਾਵਲ ਕਬੀਰ, **ਆਦਿ ਗ੍ਰੰਥ**, ਪੰਨਾ 857)

28. ਸੰਕਟਿ ਨਹੀ ਪਰੈ ਜੋਨਿ ਨਹੀ ਆਵੈ, ਨਾਮੁ ਨਿਰੰਜਨ ਜਾ ਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ, ਜਾ ਕੈ ਮਾਈ ਨ ਬਾਪੋ ਰੇ ॥

(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 339)

29. ਅਲਹੁ ਗੈਬੁ ਸਗਲ ਘਟਿ ਭੀਤਰਿ, ਹਿਰਦੈ ਲੇਹੁ ਬਿਚਾਰੀ ॥
ਹਿੰਦੂ ਤੁਰਕ ਦੁਹੂੰ ਮਹਿ ਏਕੈ, ਕਹੈ ਕਬੀਰ ਪੁਕਾਰੀ ॥
(ਆਸਾ ਕਬੀਰ, **ਆਦਿ ਗ੍ਰੰਥ**, ਪੰਨਾ 483)

30. The New Encyclopaedia Americana, Vol. 8, p. 708.

31. ਕੋਟਿ ਸੂਰ ਜਾਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥
ਦੁਰਗਾ ਕੋਟਿ ਜਾਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥
ਜਉ ਜਾਚਉ ਤਉ ਕੇਵਲ ਰਾਮ ॥ ਆਨਦੇਵ ਸਿਉ ਨਾਹੀ ਕਾਮ ॥
(ਭੈਰਉ ਕਬੀਰ, **ਆਦਿ ਗ੍ਰੰਥ**, ਪੰਨਾ 1162)

32. R C. Zaehner, **Mysticism-Sacred and Profane**, p. 103.

33. ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
... ... ...
ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥
(ਗਉੜੀ ਕਬੀਰ, ਪੰਨਾ 324)

34. ਕਿਆ ਪੜੀਐ, ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥
(ਸੋਰਠ ਕਬੀਰ, **ਆਦਿ ਗ੍ਰੰਥ**, ਪੰਨਾ 655)

35. **As quoted by R.C. Zaehner, Mysticism Sacred and Profane, p. 166.**

36. ਗੋਂਡ ਕਬੀਰ, **ਆਦਿ ਗ੍ਰੰਥ**, ਪੰਨਾ 871.

37. ਏਕ ਅਨੇਕ ਹੋਇ ਰਹਿਓ ਸਗਲ ਮਹਿ, ਅਬ ਕੈਸੇ ਭਰਮਾਵਹੁ ॥
(ਮਾਰੂ ਕਬੀਰ, **ਆਦਿ ਗ੍ਰੰਥ**, ਪੰਨਾ 1104)

38. **R.A. Nicholson, Studies in Islamia Mysticism, p 82**

39. ਭੈਰਉ ਕਬੀਰ, **ਆਦਿ ਗ੍ਰੰਥ**, ਪੰਨਾ 1162.

40. R.C. Zaehner, Mysticism Sacred and Profane, p. 68.

41. ਕਿਨ ਹੀ ਬਨਜਿਆ ਕਾਂਸੀ ਤਾਂਬਾ, ਕਿਨ ਹੀ ਲਉਗ ਸੁਪਾਰੀ ॥
ਸੰਤਹੁ ਬਨਜਿਆ ਨਾਮੁ ਗੋਬਿੰਦ ਕਾ, ਐਸੀ ਖੇਪ ਹਮਾਰੀ ॥
(ਰਾਗ ਕੇਦਾਰਾ, ਕਬੀਰ, **ਆਦਿ ਗ੍ਰੰਥ**, ਪੰਨਾ 1123)

42. ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ, ਹਰ ਪਦੁ ਚੀਨੈ ਸੋਈ ॥
( ਉਹੀ )

43. ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨ ਅਭਿਮਾਨਾ ॥
( ਉਹੀ )

44. ਰਜ ਗੁਣ ਤਮ ਗੁਣ ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ ॥
ਚਉਥੇ ਪਦ ਕਉ ਜੋ ਨਰ ਚੀਨ੍ਹੈ, ਤਿਨ ਹੀ ਪਰਮਪਦੁ ਪਾਇਆ ॥
( ਉਹੀ )

45. ਮਨੁ ਕਰਿ ਬੈਲੁ ਸੁਰਤਿ ਕਰ ਪੈਡਾ, ਗਿਆਨਿ ਗੋਨਿ ਭਰਿ ਡਾਰੀ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ ॥
( ਉਹੀ )

46. ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 331

47. ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 342

48. ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥
... ... ...
ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥
(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 338)

49. ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 327

50. ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥
ਅਬ ਹਮ ਤੁਮ ਏਕ ਭਏ ਹਹਿ, ਏਕੈ ਦੇਖਤ ਮਨੁ ਪਤੀਆਹੀ ॥
(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 339)

51. ਸਲੋਕ ਕਬੀਰ, **ਆਦਿ ਗ੍ਰੰਥ**, ਪੰਨਾ 1375
ਮੁਕਤੀ, ਚਉਥਾ ਪਦ, ਪਰਮ ਪਦ ਤੇ ਸਹਿਜ ਦੀ ਵਿਆਖਿਆ ਲਈ ਅੱਗੇ ਲਿਖੇ ਕਬੀਰ ਬਾਣੀ ਦੇ ਸ਼ਬਦ ਦੇਖੋ ।

52. ਜਉ ਤੁਮ੍ ਮੋਕਉ ਦੂਰ ਕਰਤ ਹਉ, ਤਉ ਤੁਮ ਮੁਕਤ ਬਤਾਵਹੁ ॥
(ਮਾਰੂ ਕਬੀਰ, **ਆਦਿ ਗ੍ਰੰਥ**, ਪੰਨਾ 1104)

53. ਉਸਤਤਿ ਨਿੰਦਾ ਦੋਊ ਬਿਬਰਜਿਤ......
(ਰਾਗ ਕੇਦਾਰਾ, **ਆਦਿ ਗ੍ਰੰਥ**, ਪੰਨਾ 1123)

54. ਤਹ ਪਾਵਸ ਸਿੰਧੁ ਧੂਪ ਨਹੀ ਛਹੀਆ...(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 333)

55. **डा. सरनाम सिंह शर्मा, कबीर एक विवेचन, पंना 5.**

56. **See for more elaborated interpretation G. S. Talib, SRI GURU GRANTH SAHIB, English Translation, Vol. I, p. 727.**

57. ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 344

58. ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ ॥
ਸੁੰਨਿ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥
ਮੇਰੇ ਰਾਜਨ, ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥੧॥ਰਹਾਉ॥
(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 334)

59. ਡਾ: ਹਜ਼ਾਰੀ **ਪ੍ਰਸ਼ਾਦ ਦਿਵੇਦੀ, ਕਬੀਰ,** ਪੰਨਾ 221
60. ਵਹੀ, ਪੰਨਾ 223
61. ਸੋਰਠ ਕਬੀਰ, **ਆਦਿ ਗ੍ਰੰਥ**, ਪੰਨਾ 655
62. ਡਾ. ਇੰਦਰਜੀਤ ਸਿੰਘ ਵਾਸੂ, **ਮਨੁੱਖ ਦਾ ਸੰਕਲਪ** – ਇਕ ਸਿਧਾਂਤਕ ਅਧਿਐਨ, ਪੰਨਾ 102
63. ਬਾਰਹ ਬਰਸ ਬਾਲਪਨ ਬੀਤੇ, ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸੁ ਕਛੁ ਦੇਵ ਨ ਪੂਜਾ, ਫਿਰਿ ਪਛੁਤਾਨਾ ਬਿਰਧਿ ਭਇਓ ॥੧॥
ਮੇਰੀ ਮੇਰੀ ਕਰਤੇ ਜਨਮੁ ਗਇਓ... ... ...
ਚਰਨ ਸੀਸੁ ਕਰ ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ ॥
ਜਿਹਵਾ ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ ॥
(ਆਸਾ ਕਬੀਰ, **ਆਦਿ ਗ੍ਰੰਥ**, ਪੰਨਾ 479)
64. ਡਾ. ਹਰਿਭਜਨ ਸਿੰਘ, **ਮੂਲ ਤੇ ਮੂਲੰਕਣ**, ਪੰਨਾ 28
65. ਜਿਸ ਕਉ ਸਬਦੁ ਬਸਾਵੈ ਅੰਤਰਿ, ਚੂਕੈ ਤਿਸਹਿ ਪਿਆਸਾ ॥
ਹੁਕਮੈ ਬੂਝੈ ਚਉਪੜਿ ਖੇਲੈ, ਮਨੁ ਜਿਣਿ ਢਾਲੇ ਪਾਸਾ ॥੩॥
... ... ...
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ, ਢਾਲਿ ਜੁ ਜਾਨਹਿ ਪਾਸਾ ॥
(ਸੂਹੀ ਕਬੀਰ, **ਆਦਿ ਗ੍ਰੰਥ**, ਪੰਨਾ 793)
66. ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥ ਤਿਹ ਰਾਵਨ ਘਰਿ ਖਬਰਿ ਨ ਪਾਈ ॥
(ਆਸਾ ਕਬੀਰ, **ਆਦਿ ਗ੍ਰੰਥ**, ਪੰਨਾ 481)
67. ਗੁਰਮਤਿ ਰਾਮੈ ਨਾਮਿ ਬਸਾਈ ॥ ਅਸਥਿਰੁ ਰਹੈ ਨ ਕਤਹੂੰ ਜਾਈ ॥
( ਉਹੀ )
68. ਸਲੋਕ ਕਬੀਰ, **ਆਦਿ ਗ੍ਰੰਥ**, ਪੰਨਾ 1365
69. ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 330.
70. **C.G. Jung, Psychology & Religion, p. 147.**
71. **As quoted by R.C. Zaehner, op cit, p. 106.**
72. ਮਾਰੂ ਕਬੀਰ, ਆਦਿ ਗ੍ਰੰਥ, ਪੰਨਾ 1106.
73. ਕਹੁ ਕਬੀਰ ਇਹੁ ਰਾਮ ਕੀ ਅੰਸੁ ॥
ਜਸ ਕਾਗਦ ਪਰ ਮਿਟੈ ਨ ਮੰਸੁ ॥
(ਗੋਂਡ ਕਬੀਰ, **ਆਦਿ ਗ੍ਰੰਥ**, ਪੰਨਾ 871)
74. ਸਰਦੂਲ ਸਿੰਘ ਕਵੀਸ਼ਰ, **ਸਿੱਖ ਧਰਮ ਦਰਸ਼ਨ**, ਪੰਨਾ 230 ਦੇ ਹਵਾਲੇ ਅਨੁਸਾਰ
75. ਕਹੀ ਨ ਉਪਜੈ, ਉਪਜੀ ਜਾਣੈ, ਭਾਵ ਅਭਾਵ ਵਿਹੂਣਾ ॥
(ਆਸਾ ਸ੍ਰੀ ਕਬੀਰ ਜੀਉ, **ਆਦਿ ਗ੍ਰੰਥ**, ਪੰਨਾ 475)

76. ਸਲੋਕ ਕਬੀਰ, **ਆਦਿ ਗ੍ਰੰਥ**, ਪੰਨਾ 1375.

77. ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥
ਸੁਤ ਦਾਰਾ ਪਹਿ ਆਨਿ ਲੁਟਾਵੈ ॥

(ਸੋਰਠ ਕਬੀਰ, **ਆਦਿ ਗ੍ਰੰਥ**, ਪੰਨਾ 656)

78. ਸਰਦੂਲ ਸਿੰਘ ਕਵੀਸ਼ਰ, **ਜਿੱਤ ਧਤ । ਵਤਗ਼ਨ** (ਸੰਪਾ. ਡਾ. ਵਜ਼ੀਰ ਸਿੰਘ), ਪੰਨਾ 262.

79. ਆਸਾ ਸ੍ਰੀ ਕਬੀਰ ਜੀਉ, **ਆਦਿ ਗ੍ਰੰਥ**, ਪੰਨਾ 475.

80. C.G. Jung, op. cit., p. 513.

81. ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥
ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥

(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 325)

82. ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥

(ਸੋਰਠ ਕਬੀਰ, **ਆਦਿ ਗ੍ਰੰਥ**, ਪੰਨਾ 655)

83. ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 378,

84. ਡਾ. ਰਾਧਾਕ੍ਰਿਸ਼ਨਨ, ਧਰਮ ਵਿਚ ਤੁਲਨਾਤਮਿਕ ਅਧਿਐਨ, (ਪੰਜਾਬੀ ਰੂਪ ਪ੍ਰੋਫੈਸਰ ਆਤਮਜੀਤ ਸੂਰੀ) ਪੰਨਾ 138.

85. ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥

(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 1369)

86. ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗੁਨ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥

(ਸਲੋਕ ਕਬੀਰ, **ਆਦਿ ਗ੍ਰੰਥ**, ਪੰਨਾ 1376)

87. See for more elaborated interpretation **SRI GURU GRANTH SAHIB** in English Translation by Gurbachan Singh Talib, Vol. II, p. 1027.

88. ਪਹਿਲੀ, ਕਰੂਪਿ ਕੁਜਾਤਿ, ਕੁਲਖਨੀ, ਸਾਹੁਰੈ ਪੇਈਐ ਬੁਰੀ ॥
ਅਬ ਕੀ ਸਰੂਪਿ ਸੁਜਾਨਿ ਸੁਲਖਨੀ, ਸਹਿਜੇ ਉਦਰ ਧਰੀ ॥੧॥ ਭਲੀ ਸਰੀ, ਮੁਈ ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ, ਮੇਰੀ ਅਬ ਕੀ ਧਰੀ ॥੧॥ਰਹਾਉ॥

(ਆਸਾ ਕਬੀਰ, **ਆਦਿ ਗ੍ਰੰਥ**, ਪੰਨਾ 483)

89. **P.T. Raju, "Comparisons & Reflections", The Concept of Man (Ed. Radhakrishnan and P.T. Raju) p. 356.**

90. ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ ਰਾਮ ਜਨੀਆ ਨਾਉ ॥

... ... ...

ਕਹਤੁ ਕਬੀਰ ਸੁਨਹੁ ਮੇਰੀ ਮਾਈ ॥ ਇਨ ਮੁੰਡੀਅਨ ਮੇਰੀ ਜਾਤਿ ਗਵਾਈ ॥

(ਆਸਾ ਕਬੀਰ, ਆਦਿ ਗ੍ਰੰਥ, ਪੰਨਾ 484)

91. ਆਸਾ ਕਬੀਰ, ਆਦਿ ਗ੍ਰੰਥ, ਪੰਨਾ 480.

92. R.A. Nicholson, **The Mystics of Islam, pp. 50-51.**

93. ਸੋਰਠ ਕਬੀਰ, ਆਦਿ ਗ੍ਰੰਥ, ਪੰਨਾ 656.

94. ਭੈਰਉ ਕਬੀਰ, ਆਦਿ ਗ੍ਰੰਥ, ਪੰਨਾ 1161.

95. ਰਾਗ ਬਸੰਤ ਕਬੀਰ, ਆਦਿ ਗ੍ਰੰਥ, ਪੰਨਾ 1193.

96. ਗਉੜੀ ਕਬੀਰ, ਆਦਿ ਗ੍ਰੰਥ, ਪੰਨਾ 339.

97. ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ ॥

ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ ॥

(ਸਲੋਕ ਕਬੀਰ, ਆਦਿ ਗ੍ਰੰਥ, ਪੰਨਾ 1366)

98. ਭੈਰਉ ਕਬੀਰ, ਆਦਿ ਗ੍ਰੰਥ, ਪੰਨਾ 1159.

99. ਅਮਲੁ ਸਿਰਾਨੋ, ਲੇਖਾ ਦੇਨਾ ॥ ਆਇ ਕਠਿਨ ਦੂਤ ਜਮ ਲੇਨਾ ॥

... ... ...

ਕਰਉ ਅਰਦਾਸਿ ਗਾਵ ਕਿਛੁ ਬਾਕੀ ॥ ਲੇਹੁ ਨਿਬੇਰਿ ਆਜੁ ਕੀ ਰਾਤੀ ॥

(ਸੂਹੀ ਕਬੀਰ, ਆਦਿ ਗ੍ਰੰਥ, ਪੰਨਾ 792)

100. ਬਿਲਾਵਲ ਕਬੀਰ, ਆਦਿ ਗ੍ਰੰਥ, ਪੰਨਾ 856

101. ਕਿਉ ਲੀਜੈ ਗਢੁ ਬੰਕਾ ਭਾਈ ॥ ਦੋਵਰ ਕੋਟ ਅਰੁ ਤੇਵਰ ਖਾਈ ॥੧॥ਰਹਾਉ॥

... ... ...

ਭਗਵਤ ਭੀਰਿ ਸਕਤਿ ਸਿਮਰਨ ਕੀ, ਕਟੀ ਕਾਲ ਭੈ ਫਾਸੀ ॥

ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥

(ਭੈਰਉ ਕਬੀਰ, ਆਦਿ ਗ੍ਰੰਥ, ਪੰਨਾ 1161)

102. ਆਸਾ ਕਬੀਰ, ਆਦਿ ਗ੍ਰੰਥ, ਪੰਨਾ 484

103. ਏਕੁ ਕਵਲੁ ਮੋਕਉ ਸਤਿਗੁਰੂ ਬਤਾਇਆ ॥

ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥

(ਗਉੜੀ ਗੁਆਰੇਰੀ ਮਹਲਾ ੫, ਆਦਿ ਗ੍ਰੰਥ, ਪੰਨਾ 175-76)

104. ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ॥

(ਆਸਾ ਸ੍ਰੀ ਕਬੀਰ, ਆਦਿ ਗ੍ਰੰਥ, ਪੰਨਾ 477)

105. ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥

(ਗਉੜੀ ਗੁਆਰੇਰੀ ਮਹਲਾ ੩, ਆਦਿ ਗ੍ਰੰਥ, ਪੰਨਾ 229)

106. ਗ੍ਰਿਹੁ ਤਜਿ ਬਨ ਖੰਡ ਜਾਈਐ, ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ ॥
(ਬਿਲਾਵਲ ਕਬੀਰ, **ਆਦਿ ਗ੍ਰੰਥ**, ਪੰਨਾ 855)

107. ਡਾ. ਰਾਧਾਕ੍ਰਿਸ਼ਨਨ, **ਧਰਮ ਇਕ ਤੁਲਨਾਤਮਕ ਅਧਿਐਨ** (ਪੰਜਾਬੀ ਰੂਪ ਪ੍ਰੋ. ਅਤਰਜੀਤ ਸੂਰੀ) ਪੰਨਾ 105.

108. ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥
(ਮਾਰੂ ਕਬੀਰ, **ਆਦਿ ਗ੍ਰੰਥ**, ਪੰਨਾ 1102)

109. ਜਉ ਤਨੁ ਚੀਰਹਿ, ਅੰਗੁ ਨ ਮੋਰਊ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥
... ... ...
ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥
(ਆਸਾ ਕਬੀਰ, **ਆਦਿ ਗ੍ਰੰਥ**, ਪੰਨਾ 484)

110. ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥
(ਸਲੋਕ ਕਬੀਰ, **ਆਦਿ ਗ੍ਰੰਥ**, ਪੰਨਾ 1376)

111. ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥
... ... ...
ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥
(ਸੋਰਠ ਕਬੀਰ, **ਆਦਿ ਗ੍ਰੰਥ**, ਪੰਨਾ 656)

112. ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ, ਜਉ ਸਿਰ ਪਰ ਆਵੈ ਕਾਲੁ ॥
(ਸਲੋਕ ਕਬੀਰ, **ਆਦਿ ਗ੍ਰੰਥ**, ਪੰਨਾ 1371)

113. ਕਬੀਰ ਡੂਬਹਿਗੋ ਰੇ ਬਾਪੁਰੇ, ਬਹੁ ਲੋਗਨ ਕੀ ਕਾਨਿ ॥
(ਉਹੀ, ਪੰਨਾ 1373)

114. ਮਨ ਮਾਨੇ ਲੋਗੁ ਨ ਪਤੀਜੈ ॥
ਨ ਪਤੀਜੈ ਤਉ ਕਿਆ ਕੀਜੈ ॥
(ਸੋਰਠ ਕਬੀਰ, **ਆਦਿ ਗ੍ਰੰਥ**, ਪੰਨਾ 656)

115. ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥੧॥
ਏਕੁ ਅਚੰਭਉ ਸੁਨਹੁ ਤੁਮ੍ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥੧॥ਰਹਾਉ॥
... ... ...
ਘੋਰੈ ਚਰਿ, ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥
(ਆਸਾ ਕਬੀਰ, **ਆਦਿ ਗ੍ਰੰਥ**, ਪੰਨਾ 481)

116. ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
(ਪ੍ਰਭਾਤੀ ਕਬੀਰ, ਆਦਿ ਗ੍ਰੰਥ, ਪੰਨਾ 1349)

117. Jodh Singh, Kabir, p. 45.

118. ਪਡੀਆ ਕਵਨ ਕੁਮਤਿ ਤੁਮ ਲਾਗੇ ॥
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥
(ਮਾਰੂ ਕਬੀਰ, ਆਦਿ ਗ੍ਰੰਥ, ਪੰਨਾ 1102)

119. ਕਬੀਰ ਬਾਮਨੁ ਗੁਰੂ ਹੈ ਜਗਤ ਕਾ, ਭਗਤਨ ਕਾ ਗੁਰੁ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ, ਚਾਰਹੁ ਬੇਦਹੁ ਮਾਹਿ ॥
(ਸਲੋਕ ਕਬੀਰ, ਆਦਿ ਗ੍ਰੰਥ, ਪੰਨਾ 1377)

120. ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥
... ... ...
ਜੌ ਤੂੰ ਬ੍ਰਾਹਮਣੁ, ਬ੍ਰਾਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣੁ, ਹਮ ਕਤ ਸੂਦ ॥ ਹਮ ਕਤ ਲੋਹੂ, ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥
(ਗਉੜੀ ਕਬੀਰ, ਆਦਿ ਗ੍ਰੰਥ, ਪੰਨਾ 324)

121. ਮਾਰੂ ਕਬੀਰ, ਆਦਿ ਗ੍ਰੰਥ, ਪੰਨਾ 1105.

122. रजनी कांत पाण्डेय कबीर एवं निराला के काव्य में विद्रोह चेतना, पंना 135.

123. ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥
(ਭੈਰਉ ਕਬੀਰ, ਆਦਿ ਗ੍ਰੰਥ, ਪੰਨਾ 1158)

124. ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
(ਆਸਾ ਕਬੀਰ, ਆਦਿ ਗ੍ਰੰਥ, ਪੰਨਾ 477)

125. ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥
(ਪ੍ਰਭਾਤੀ ਕਬੀਰ, ਆਦਿ ਗ੍ਰੰਥ, ਪੰਨਾ 1349)

126. ਉਹੀ

127. ਉਹੀ, ਪੰਨਾ 1356

128. डा: हज़ारी प्रसाद दिवेदी, कबीर, पंना 217.

129. —वही— पंना 220.

130. —वही— पंना 216.

131. डा. सरनाम सिंह शर्मा, कबीर एक विवेचन, पंना 11-12.

132. डा. हजारी प्रसाद दिवेदी, वही रचना, पंना 216.

133. ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ,
ਚਲਤੁ ਰਚਿਓ ਜਗਦੀਸ ॥
ਕਾਮ ਸੁਆਇ, ਗਜ ਬਸਿ ਪਰੇ, ਮਨ ਬਉਰਾ ਰੇ,
ਅੰਕਸੁ ਸਹਿਓ ਸੀਸ ॥
... ... ...
ਮਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ, ਲੀਨੀ ਹਾਥੁ ਪਸਾਰਿ ॥
ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ, ਨਾਚਿਓ ਘਰ ਘਰ ਬਾਰਿ ॥
ਜਿਉ ਨਲਿਨੀ ਸੂਅਟਾ ਗਹਿਓ, ਮਨ ਬਉਰਾ ਰੇ, ਮਾਯਾ ਇਹੁ ਬਿਉਹਾਰੁ ॥
(ਗਉੜੀ ਕਬੀਰ, **ਆਦਿ ਗ੍ਰੰਥ**, ਪੰਨਾ 335)

**ਗੁਰੂ ਨਾਨਕ ਦੇਵ ਮਿਸ਼ਨ ਦੇ ਟ੍ਰੈਕਟ**
**ਆਪ ਪੜੋ ਤੇ ਪ੍ਰਚਾਰ ਹਿੱਤ**
**ਹੋਰਨਾਂ ਵਿਚ ਵੰਡੋ ।**